

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 46 ਸਾਲ 4 ਅਕਤੂਬਰ 2013 (ਮਾਸਿਕ, ਪੰਜਾਬੀ)

25/-

ੳ ਅ ੲ
ਸ ਹ ਕ
ਖ ਗ ਘ
੧ ੨ ੩
੪ ੫ ੬

ਅੰਦਰ ਪੜ੍ਹੋ : ਸੰਪਾਦਕੀ

## ਮਾਂ-ਬੋਲੀ ਪੰਜਾਬੀ

## ਮਾਂ ਦੀ ਬੋਲੀ

ਪੰਜਾਬੀ ਤਾਂ ਮੇਰੀ ਮਾਂ ਦੀ ਬੋਲੀ,
ਮਾਖਿਓਂ ਮਿੱਠੀ ਪਿਆਰੀ ਬੋਲੀ।
ਇਸ ਨੇ ਮੈਨੂੰ ਲੋਰੀਆਂ ਦਿੱਤੀਆਂ,
ਇਹ ਬਚਪਨ ਦੀ ਬਹੁਤ ਕਲੋਲੀ।
ਗੁਰਮੁਖੀ ਲਿਪੀ ਨਾਲ ਸ਼ਿੰਗਾਰੀ,
ਬਹੁਤ ਸਨੁੱਖੀ ਤੇ ਨਾਪੀ ਤੋਲੀ।
ਅਖਾਣ ਮੁਹਾਵਰੇ ਮਾਣ ਇਸਦਾ,
ਦਾਣਿਆਂ ਨਾਲ ਜਿਵੇਂ ਭਰੀ ਭੜੋਲੀ।
ਵਾਰਿਸ਼ ਸ਼ਾਹ ਦੀ ਹੀਰ ਦੇ ਵਾਂਗੂੰ,
ਕਵਿਤਾ ਵਰਗੀ ਅਤੇ ਮਖੌਲੀ।
ਗੁਰੂਆਂ ਨੇ ਇਹਨੂੰ ਰੁਤਬਾ ਦਿੱਤਾ,
ਅਸੀਂ ਤਾਂ ਹੈ ਪਰ ਪੈਰੀਂ ਰੋਲੀ।
ਦੁਨੀਆਂ ਦੇ ਹਰ ਕੋਨੇ 'ਚ ਪੁੱਜੀ,
ਭਾਵੇਂ ਹਾਥੀ ਜੈਸੀ ਚਾਲ ਹੈ ਹੌਲੀ।
ਦੁਖੜੇ ਅਤੇ ਤਸੀਹੇ ਝੱਲੇ ਇਸ ਨੇ,
ਫਿਰ ਵੀ ਨਾ ਥਿੜਕੀ ਤੇ ਨਾ ਡੋਲੀ।
ਪੱਛਮੀ ਸਭਿਅਤਾ ਹਾਵੀ ਹੋ ਗਈ,
ਪਰ ਫਿਰ ਵੀ ਹੈ ਹਰਫ਼ਨ ਮੌਲੀ।
ਨਸੀਬ ਕਲੌੜੀਏ ਤੋੜ ਨਿਭਾਉਣੀ,
ਸਾਥ ਹੈ ਇਸ ਦਾ ਦਾਮਨ ਚੋਲੀ।

ਪ੍ਰਿੰ: ਨਸੀਬ ਸਿੰਘ ਸੇਵਕ

# ਸਚੁ ਸੁਣਾਇਸੀ

ਐ ਖਾਲਸਾ ਭਾਈਓ ਜਾਗੋ ਅਰ ਉਠੋ ਅਪਨੇ ਆਪ ਨੂੰ ਸੰਭਾਲੋ ਜਿਸ ਤੇ ਤੁਹਾਡੀ ਕੌਮ ਹਮੇਸ਼ਾ ਦੇ ਵਾਸਤੇ ਜ਼ਿੰਦਾ ਰਹਿ ਸਕੇ ਜੇ ਤੁਸੀਂ ਇਸੀ ਤਰ੍ਹਾਂ ਘੇਸਲ ਮਾਰ ਛੱਡੀ ਤਾਂ ਦੇਖੋਗੇ ਕਿ ਤੁਹਾਡੀ ਅਜੇਹੀ ਹਾਲਤ ਹੋ ਜਾਏਗੀ ਜੋ ਅੱਜ ਕੱਲ ਕਮੀਣਾਂ ਦੀ ਨੱਗ੍ਰਾਂ ਅੱਗੇ ਹੁੰਦੀ ਹੈ।

ਇਖਲਾਕ ਜਲਾਲੀ ਕਤਾਬ, ਜੋ ਫਾਰਸੀ ਵਿੱਚ ਹੈ ਉਸ ਵਿੱਚ ਭੀ ਇਹੋ ਕਥਨ ਕੀਤਾ ਕਿ (ਸੰਸਾਰ ਦੇ ਪੁਰਖ ਆਪਸ ਵਿੱਚ ਇੱਕ ਦੂਜੇ ਦੇ ਅੰਗ ਹਨ) ਇਸ ਵਾਸਤੇ ਅਕਾਲ ਪੁਰਖ ਵਲੋਂ ਯਾ ਇਸ ਸੰਸਾਰ ਦੇ ਬਰਨ ਬਿਵਸਥਾ ਬਨਾਉਣ ਵਾਲਿਆਂ ਰਿਖੀਆਂ ਮੁਨੀਆਂ ਵਲੋਂ ਕੋਈ ਖਾਸ ਨਸਾਨ ਨਹੀਂ ਦਿੱਤਾ ਗਿਯਾ ਕਿ ਜਿਸ ਦੇ ਨੱਕ, ਥਾਂ ਮੱਥੇ ਪਰ ਇਹ ਨਿਸ਼ਾਨੀ ਹੋਵੇ, ਉਹ ਫਲਾਨੇ ਵਰਨ ਦਾ ਸਮਝ ਲੈਣਾ, ਪ੍ਰੰਤੂਇਹ ਕੇਵਲ ਪੁਰਖਾਂ ਦੇ ਕਰਮਾਂ ਦੇ ਹੀ ਅਧੀਨ ਰੱਖਯਾ ਗਿਆ ਹੈ।

ਜੇ ਅਕਾਲ ਪੁਰਖ ਵਲੋਂ ਹੁੰਦੀ ਤਾਂ ਜ਼ਰੂਰ ਜਿਸ ਪ੍ਰਕਾਰ ਕਬੂਤ੍ਰਾਂ ਵਿਚੋਂ ਲੱਕੇ ਅਤੇ ਲੋਟਨਾ ਵਿੱਚ ਕੁਦਰਤੀ ਭੇਦ ਹੈ ਕਿ ਲੱਕਾ ਉੱਚੀ ਗਰਦਨ, ਅਤੇ ਸਿਰ ਪਰ ਚੋਟੀ ਵਾਲਾ ਹੁੰਦਾ ਹੈ, ਅਤੇ ਲੋਟਨ ਸਿੱਧੀ ਗਰਦਨ, ਚਾਦ੍ਰ ਪਰ ਲੋਟਨ ਵਾਲਾ ਗੁਣ ਰਖਦਾ ਹੈ। ਇਸੀ ਪ੍ਰਕਾਰ ਜੇ ਮਨੁੱਖ ਜਾਤੀ ਵਿੱਚ ਕੋਈ ਵਰਨ ਦਾ ਭੇਦ ਈਸਵਰ ਵਲੋਂ ਹੁੰਦਾ ਤਦ ਜ਼ਰੂਰ ਕੋਈ ਉਨ੍ਹਾਂ ਦੇ ਸਰੀਰ ਪਰ ਨਿਸ਼ਾਨ ਹੁੰਦੇ ਜਿਸ ਤਰ੍ਹਾਂ ਹੋਰ ਜਾਤਿਯਾਂ ਦੇ ਹਨ।

ਇਸੀ ਤਰ੍ਹਾਂ ਉਸ ਸਮਯ ਵਿੱਚ ਭੀ ਹਰ ਇਕ ਆਦਮੀ ਨੂੰ ਇਹ ਉਤਸ਼ਾਹ ਹੁੰਦਾ ਸੀ ਕਿ ਮੈਂ ਇਹ ਵਿਦਯਾ ਨੂੰ ਧਾਰਨ ਕਰਕੇ ਅਪਨੀ ਉੱਨਤੀ ਕਰਾਂ ਜਿਸ ਤੇ ਮੇਰਾ ਨਾਮ ਉਸ ਵਰਣ ਵਿੱਚ ਗਿਣਿਆ ਜਾਵੇ। ਜਿਸ ਤੇ ਕਈ ਸੂਦਰ ਜਾਤਿ ਦੇ ਬਾਲਕਾਂ ਨੇ ਵੇਦ ਵਿਦਯਾ ਪੜ੍ਹੀ ਐਥੋਂ ਤੱਕ ਉੱਨਤੀ ਕੀਤੀ ਜੋ ਉਨ੍ਹਾਂ ਦਾ ਨਾਮ ਬ੍ਰਹਮਨ ਹੋਇਆ, ਅਤੇ ਰਿਖੀ ਮੁਨੀ ਕਰਕੇ ਪੁਕਾਰੇ ਗਏ। ਜੈਸਾ ਕਿ ਪੁਰਾਣਾਂ ਦੇ ਪੜ੍ਹਨੇ ਤੇ ਸਭ ਰਿਖੀਆਂ ਦੇ ਹਾਲ ਮਲੂਮ ਹੋ ਜਾਂਦੇ ਹਨ, ਜੋ ਉਹ ਕਿਨ੍ਹਾਂ ਜਾਤਾਂ ਦੀ ਇਸਤ੍ਰੀਆਂ ਦੇ ਪੇਟੋਂ ਪੈਦਾ ਹੋ ਕੇ ਕਯਾ ਬਨ ਗਏ।

ਸ਼ੂਦਰ ਤਾਂ ਵਿਚਾਰੇ ਨਿਰੇ ਪਸ਼ੂਆਂ ਦੇ ਬਰਾਬਰ ਭੀ ਨਹੀਂ ਸੇ ਕਿਉਂ ਕਿ ਵੇਦਾਂ ਦਾ ਤਾਂ ਨਾਮ ਲੈਣਾ ਭੀ ਉਨ੍ਹਾਂ ਲਈ ਮਹਾਂ ਪਾਪ ਸਾ ਅਰ ਨਿਰਾ ਪਾਣੀ ਭਰਨੇ, ਹਜਾਮਤਾਂ ਕਰਨੀਆਂ, ਕੱਪੜੇ ਬੁਣ ਕੇ ਦੇਨੇ, ਜੁੱਤੀ ਜੋੜੇ ਪਹਰਾਉਨੇ ਆਦਿਕ ਸੇਵਾ ਉਨ੍ਹਾਂ ਦਾ ਕੰਮ ਹੁੰਦਾ ਸੀ ਅਰ ਸ਼ਸਤ੍ਰ ਅਤੇ ਸ਼ਾਸਤ੍ਰ ਵਿੱਦਯਾ ਸਿੱਖਨਾ ਉਨ੍ਹਾਂ ਲਈ ਰਾਜ ਦੰਡ ਦਾ ਅਧਕਾਰੀ ਕਰਦਾ ਸੀ, ਜਿਸ ਤੇ ਓਹ ਪੈਦਾ ਹੁੰਦੇ ਹੀ ਸਦਾ ਦੇ ਗੁਲਾਮ ਸਨ।

ਪ੍ਰੰਤੂਜਦ ਅਸੀਂ ਖਾਲਸਾ ਪੰਥ ਦੇ ਸੁਧਾਰ ਵੱਲ ਵੇਖਦੇ ਹਾਂ ਤਦ ਏਹੋ ਨਜ਼ਰ ਆਉਂਦਾ ਹੈ ਕਿ ਇਸ ਨੇ ਅਜੇ ਤਕ ਅਪਨੇ ਆਪ ਨੂੰ ਇਤਨਾ ਭੀ ਨਹੀਂ ਜਾਤਾ ਕਿ ਮੈਂ ਕੁਝ ਦੁਨੀਆਂ ਪਰ ਹਾਂ ਅਰ ਮੇਰਾ ਭੀ ਕੋਈ ਮਨੋਰਥ ਹੈ ਜਿਸ ਨੂੰ ਪੂਰਾ ਕਰਨਾ ਹੈ, ਕਿੰਤੂਅਜੇ ਤਕ ਇਸ ਪੰਥ ਦੀ ਇਹ ਹਾਲਤ ਹੈ ਜਿਸ ਤਰ੍ਹਾਂ ਨੱਗ੍ਰਾਂ ਦੇ ਕਮੀਣਾਂ ਦੀ ਹੁੰਦੀ ਹੈ ਕਿਉਂਕਿ ਉਹ ਅਪਨੀ ਹਸਤੀ ਨੂੰ ਕੁਝ ਭੀ ਨਹੀਂ ਜਾਨਦੇ ਕਿੰਤੂਅਪਨੇ ਪਿੰਡ ਦੇ ਚੌਧਰੀਆਂ ਦੀ ਸੋਭਾ ਹੀ ਅਪਨੀ ਮੰਨਦੇ ਹਨ, ਜਿਸ ਤੇ ਅਪਨੇ ਘਰਾਂ ਨੂੰ ਮਿੱਟੀ ਦੇ ਪ੍ਰਨਾਲੇ ਭੀ ਨਹੀਂ ਲਾਉਂਦੇ ਅਰ ਨਾ ਕਦੇ ਡਿੱਗੇ ਢੱਠੇ ਦੇ ਖਬਰ ਹੀ ਲੈਂਦੇ ਹਨ ਪਰ ਅਪਨੇ ਨੰਬਰਦਾਰ ਦੇ ਕੋਠੇ ਨੂੰ ਦਿਹਾੜੀਆਂ ਲਾ ਕੇ ਸਾਫ ਕਰਦੇ ਹਨ।

ਅਸੀਂ ਨਹੀਂ ਜਾਨਦੇ ਜੋ ਇਹ ਲੋਗ ਕਿਸ ਘਮੰਡ ਪਰ ਅਪਨੀ ਪਿਛਲੀ ਜ਼ਾਤ ਪਾਤ ਪਰ ਜੱਫਾ ਪਾਉਂਦੇ ਹਨ ਅਤੇ ਦਸਮੇਂ ਪਾਤਸ਼ਾਹ ਦੀ ਸੱਚੀ ਬਰਕਤ ਨੂੰ ਭੁਲਾਉਂਦੇ ਹਨ, ਪ੍ਰੰਤੂਇਨ੍ਹਾਂ ਨੂੰਯਾਦ ਰਖਨਾ ਚਾਹੀਦਾ ਹੈ ਕਿ ਸਾਡੀ ਇੱਜ਼ਤ, ਮਾਨ, ਵਡਾਈ ਅਤੇ ਸਰਦਾਰੀ ਅਪਨੀ ਜਾਤੀ ਨਹੀਂ ਹੈ ਕਿੰਤੂਇਹ ਸਭ ਦਸਮੇਂ ਪਾਤਸਾਹਿ ਕਲਗੀਧਰ ਸੋਢੀ ਪਾਤਸ਼ਾਹ ਦੀ ਕ੍ਰਿਪਾ ਦਾ ਫਲ ਹੈ, ਅਰ ਜਦ ਤੁਸੀਂ ਉਨ੍ਹਾਂ ਵਲੋਂ ਮਨਮੁਖ ਹੋਵੇਗੇ ਤਦ ਇਹੋ ਵਰਨ ਆਸ਼ਰਮਾਂ ਦੇ ਅਭਮਾਨੀ ਭੇਡੀਏ ਤੁਹਾਨੂੰ ਬਕਰੀਆਂ ਵਾਂਗ ਫਾੜ ਕੇ ਖਾ ਜਾਨਗੇ, ਇਸ ਵਾਸਤੇ ਅਸੀਂ ਤੁਹਾਨੂੰ ਸੱਜਨ ਜਾਨਕੇ ਸਿੱਖਯਾ ਦੇਂਦੇ ਹਾਂ ਕਿ ਜੇ ਅਪਨੀ ਭਲਾਈ ਚਾਹੁੰਦੇ ਹੋ ਤਾਂ ਕਲਗੀਧਰ ਅਪਨੇ ਗਡਰੀਏ ਦੀ ਸ਼ਰਨ ਅਖਤਿਯਾਰ ਕਰੋ।

ਉਪਰੋਕਤ ਵਿਚਾਰ ਖਾਲਸਾ ਅਖ਼ਬਾਰ ਲਾਹੌਰ (ਸੰਪਾਦਕ: ਭਾਈ ਦਿੱਤ ਸਿੰਘ ਗਿਆਨੀ) 'ਚੋਂ ਲਏ ਗਏ ਹਨ।




ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ (ਮਾਸਿਕ, ਪੰਜਾਬੀ)

ਸਾਲ:4 ਅਕਤੂਬਰ : 2013 ਅੰਕ 46





**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ


## ਤੱਤਕਰਾ


| | | |
|---|---|---|
| ਸੰਪਾਦਕੀ | ਜਸਪਾਲ ਸਿੰਘ ਕੰਵਲ | 2 |
| ਡਰਪੋਕ ਸਿੰਘ ਤੇ ਦਲੇਰ ਸਿੰਘ (ਲੜੀਵਾਰ) | ਸਵ: ਭਾਈ ਦਿੱਤ ਸਿੰਘ ਗਿਆਨੀ ਜੀ | 5 |
| ਦੁਰਗਾ ਪ੍ਰਬੋਧ (ਅਨੁਵਾਦ) | ਪ੍ਰਿੰ: ਨਸੀਬ ਸਿੰਘ ਸੇਵਕ | 9 |
| ਗੁਰੂ ਗੋਬਿੰਦ ਸਿੰਘ ਦੇ ਹਮਦਰਦ ਮੁਸਲਮਾਨ | ਸਵ. ਗਿਆਨੀ ਭਗਵਾਨ ਸਿੰਘ | 14 |
| ਅਕਲੀ ਕੀਚੈ ਦਾਨ | ਪ੍ਰੋ: ਕ੍ਰਿਪਾਲ ਸਿੰਘ ਬਡੂੰਗਰ | 16 |
| ਦਸ਼ਮੇਸ਼ ਜੀ ਦੇ ਹਜ਼ੂਰੀ ਰਾਗੀ | ਡਾ. ਗੁਰਬਚਨ ਸਿੰਘ | 20 |
| ਪੁਲੀਸ ਆਪਣੇ ਫਰਜ਼ ਤੇ ਜ਼ਿੰਮੇਵਾਰੀਆਂ ਪਛਾਣੇ | ਡਾ. ਸੁਰਿੰਦਰ ਕੌਰ ਚਿੰਗਾਰੀ (ਬੇਬੀ) | 22 |
| ਪ੍ਰਵਾਸੀਆਂ ਲਈ ਫਖਰ ਵਾਲੀ ਗੱਲ | ਸ. ਤਰਲੋਚਨ ਸਿੰਘ ਦੁਪਾਲਪੁਰੀ | 24 |
| ਪਾਣੀ ਪੰਜਾਂ ਦਰਿਆਵਾਂ ਦਾ | ਅਮਰਜੀਤ ਕੌਰ ਹਿਰਦੇ | 25 |
| ਚੰਡੀਗੜ੍ਹ ਵਿੱਚ ਦਫਤਰੀ ਭਾਸ਼ਾ | ਪੰਡਿਤ ਰਾਓ ਧਰੇਨੱਵਰ | 27 |
| ਬਾਰੂਦ ਤੇ ਬਰਬਾਦੀ | ਸ. ਅਵਤਾਰ ਸਿੰਘ ਮਹਿਤਪੁਰੀ | 29 |
| ਜਦੋਂ ਮਾਨ ਸਨਮਾਨਾਂ ਦੀ ਝੜੀ ਲੱਗੀ | ਡਾ. ਸ.ਸ. ਅਰਸ਼ੀ | 31 |
| ਮਾਂ-ਬਾਪ ਦੀ ਸੇਵਾ | ਇੰਜ: ਜਸਵੰਤ ਸਿੰਘ | 32 |
| ਪੁੱਠਾ ਗੇੜਾ | ਸ. ਬਲਜੀਤ ਸਿੰਘ ਫਿਡਿਆਂਵਾਲਾ | 33 |
| ਅਕਾਲ ਪੁਰਖ ਆਪੇ ਹੀ ਜਾਣਦਾ | ਡਾ: ਸਰਬਜੀਤ ਸਿੰਘ | 34 |
| ਵਿਅੰਗ ਚੌਕੇ | ਪ੍ਰੋ. ਜਸਵੰਤ ਸਿੰਘ 'ਕੰਵਲ' | 37 |
| ਕਾਵਿ-ਕਿਆਰੀ | ਸ. ਜਸਪਾਲ ਸਿੰਘ ਕੰਵਲ | 38 |
| ਸਿੱਖੀ ਵਿੱਚ ਸਾਧ ਸੰਗਤ ਦਾ ਮਹਾਤਮ | ਪ੍ਰੋ: ਐਸ.ਕੇ. ਲਖਣਪਾਲ (ਅਨੁਵਾਦ: ਜਸਪਾਲ ਸਿੰਘ ਕੰਵਲ) | 40 |





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

ਇੱਕ ਕਾਪੀ 25/-

ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163,
9465216530
E-Mail:- bhaiditsinghpatrika@yahoo.com

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਮਾਂ-ਬੋਲੀ ਪੰਜਾਬੀ

ਜਸਪਾਲ ਸਿੰਘ 'ਕੰਵਲ'

*ਸੰਸਾਰ ਭਰ ਵਿੱਚ ਪੰਜਾਬੀਆਂ ਦੀ ਚੜ੍ਹਤ ਹੈ। ਅਜਿਹਾ ਸ਼ਾਇਦ ਸੰਸਾਰ ਤੇ ਕੋਈ ਹੀ ਦੇਸ਼ ਹੋਵੇ ਜਿਥੇ ਪੰਜਾਬੀ ਨਾ ਪਹੁੰਚੇ ਹੋਣ। ਪੰਜਾਬੀ ਸੰਸਾਰ ਦੀਆਂ ਮੁੱਖ 10-12 ਭਾਸ਼ਾਵਾਂ ਵਿੱਚ ਸ਼ਾਮਲ ਹੈ ਅਤੇ ਤਕਰੀਬਨ 13 ਕਰੋੜ ਤੋਂ ਵੀ ਵੱਧ ਲੋਕਾਂ ਦੁਆਰਾ ਪੰਜਾਬੀ ਬੋਲੀ, ਬੋਲੀ ਜਾ ਰਹੀ ਹੈ। ਇਹ ਪੰਜਾਬੀਆਂ ਦੀ ਆਤਮਾ ਦੀ ਆਵਾਜ਼ ਹੈ।*

ਕਿਸੇ ਕੌਮ ਦੀ ਮਹਾਨਤਾ ਅਤੇ ਸ਼ਕਤੀ ਦਾ ਅਨੁਮਾਨ, ਉਸਦੇ ਧਰਮ ਦੇ ਅਣਖੀਲੇ ਸੂਰਬੀਰ ਸ਼ਹੀਦਾਂ ਤੋਂ, ਉਸਦੀ ਮਾਤ-ਬੋਲੀ ਦੇ ਅਮੀਰ ਸਾਹਿਤ ਤੋਂ ਅਤੇ ਉਸ ਦੇ ਸਭਿਆਚਾਰ ਤੇ ਬਲਵਾਨ ਵਿਰਸੇ ਤੋਂ ਲਾਇਆ ਜਾ ਸਕਦਾ ਹੈ।

ਸੰਸਾਰ ਵਿੱਚ ਤਕਰੀਬਨ 6800 ਬੋਲੀਆਂ, ਬੋਲੀਆਂ ਜਾਂਦੀਆਂ ਹਨ। ਇਨ੍ਹਾਂ ਵਿਚੋਂ 94% ਬੋਲੀਆਂ 6% ਲੋਕਾਂ ਦੁਆਰਾ ਬੋਲੀਆਂ ਜਾ ਰਹੀਆਂ ਹਨ। ਇੱਕ ਅੰਦਾਜ਼ੇ ਅਨੁਸਾਰ 2050 ਈ: ਤੱਕ ਸੰਸਾਰ ਦੀਆਂ 90% ਬੋਲੀਆਂ ਜਾਣ ਵਾਲੀਆਂ ਭਾਸ਼ਾਵਾਂ ਦੇ ਅਲੋਪ ਹੋਣ ਜਾਣ ਦਾ ਖਦਸਾ ਹੈ। ਵਿਸ਼ਵ ਦੀਆਂ ਸਭ ਤੋਂ ਵੱਧ ਬੋਲੀਆਂ ਜਾਣ ਵਾਲੀਆਂ ਭਾਸ਼ਾਵਾਂ ਵਿੱਚ ਮੰਦਾਰਿਨ (ਚਾਇਨੀਜ਼), ਸਪੈਨਿਸ਼, ਇੰਗਲਿਸ਼, ਰਸ਼ੀਆ, ਪੁਰਤਗੀਜ਼, ਹਿੰਦੁਸਤਾਨੀ, ਅਰਬੀ, ਬੰਗਾਲੀ, ਫਰੈਂਚ ਅਤੇ ਜਰਮਨ ਹਨ। ਯੂ.ਕੇ. ਦੀਆਂ 6 ਰਾਜ-ਭਾਸ਼ਾਵਾਂ ਹਨ। ਇੰਨੀਆਂ ਰਾਜ ਭਾਸ਼ਾਵਾਂ ਕਿਸੇ ਹੋਰ ਦੇਸ਼ ਵਿੱਚ ਨਹੀਂ ਹਨ।

ਪੰਜਾਬ ਸਦੀਆਂ ਪੁਰਾਣਾ ਦੇਸ਼ ਹੈ। ਇਸ ਦੇ ਵਸਿੰਦੇ ਵੱਖ-ਵੱਖ ਧਰਮਾਂ ਨਾਲ ਸੰਬੰਧਿਤ ਰਹੇ ਹਨ। ਇਸ ਦੀ ਪੰਜਾਬੀ ਮਾਂ-ਬੋਲੀ, ਮਹਾਨ ਪੰਜਾਬੀਆਂ ਦੀ ਬੋਲੀ ਹੋਣ ਕਰਕੇ ਵੱਡ ਪਰਵਾਰੀ ਹੈ। ਇਹ ਵਿਸ਼ਵ ਦੀਆਂ ਮੁੱਖ 10-12 ਬੋਲੀਆਂ ਵਿਚੋਂ ਇੱਕ ਹੈ। ਏਸ਼ੀਆ ਵਿੱਚ ਇਹ 3 ਮੁੱਖ ਭਾਸ਼ਾਵਾਂ ਵਿੱਚ ਸ਼ਾਮਿਲ ਹੈ। ਕੁੱਝ ਸਮੇਂ ਤੋਂ ਵਿਸ਼ਵ ਭਰ ਵਿੱਚ ਪੰਜਾਬੀ ਸੰਗੀਤ ਦਾ ਬੋਲ-ਬਾਲਾ ਹੈ। ਪੰਜਾਬ ਸੂਬਾ 1966 ਵਿੱਚ ਬਣਿਆ ਅਤੇ 1968 ਵਿੱਚ ਪੰਜਾਬੀ ਮਾਤ-ਭਾਸ਼ਾ ਨੂੰ (ਗੁਰਮੁੱਖੀ ਅੱਖਰਾਂ ਵਿੱਚ) ਪੰਜਾਬ ਦੀ ਰਾਜ-ਭਾਸ਼ਾ ਪਰਵਾਨ ਕਰ ਲਿਆ ਗਿਆ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਸਥਾਪਨਾ ਵੀ ਪੰਜਾਬੀ ਦੀ ਉਨਤੀ ਲਈ ਹੀ ਕੀਤੀ ਗਈ ਸੀ। ਫਿਰ ਵੀ ਕੋਈ ਦੂਰ-ਅੰਦੇਸ਼ੀ ਵਾਲੀ ਠੋਸ ਨੀਤੀ ਅਤੇ ਯੋਜਨਾ ਬੰਦੀ ਵਾਲੀ ਤੇ ਸਹੀ ਸੇਧ ਦੇਣ ਵਾਲੀ ਗੱਲ ਕਿਸੇ ਪਾਸੇ ਨਜ਼ਰ ਨਹੀਂ ਆਉਂਦੀ।

ਪੰਜਾਬੀ ਭਾਸ਼ਾ ਦਾ ਪਿਛੋਕੜ ਬਹੁਤ ਹੀ ਪੁਰਾਤਨ ਸਵੀਕਾਰ ਕੀਤਾ ਹੈ। ਪੰਜਾਬੀ ਬੋਲੀ ਨੂੰ ਮਿੱਠੀ, ਸਰਲ ਅਤੇ ਸਹਿਜ ਸਮਝ ਵਿੱਚ ਆਉਣ ਵਾਲੀ ਮੰਨਿਆ ਗਿਆ ਹੈ। ਪੰਜਾਬੀ ਬੋਲੀ ਵਿੱਚ ਰਚਿਆ ਸਾਹਿਤ ਅਤੇ ਇਸ ਦੀ ਅਮੀਰੀ ਨੂੰ ਹਰ ਪੱਖੋਂ ਸਲਾਹਿਆ ਗਿਆ ਹੈ। ਪੰਜਾਬੀ ਬੋਲੀ, ਪੰਜਾਬ ਦੇ ਲੋਕਾਂ ਦੇ ਵਿਰਸੇ ਜਾਂ ਸਰਵੋਤਮ ਸਭਿਆਚਾਰ ਦਾ ਮੁਕੰਮਲ ਗਿਆਨ, ਆਪਣੀ ਝੋਲੀ ਵਿੱਚ ਸਮੋਈ ਬੈਠੀ ਹੈ। ਅਧਿਆਤਮਕ ਪੱਖੋਂ ਇਸ ਬੋਲੀ ਨੂੰ ਅਨੇਕਾਂ ਰੱਬੀ ਰੰਗ-ਰੱਤੀਆਂ ਰੂਹਾਂ-ਬਾਬਾ ਸ਼ੇਖ ਫਰੀਦ, ਸ਼ਾਹ ਹੁਸੈਨ, ਪੀਲੂ, ਸਾਈਂ ਬੁੱਲ੍ਹੇ ਸ਼ਾਹ, ਵਾਰਸ ਤੇ ਸੁਲਤਾਨ ਬਾਹੂ ਆਦਿ ਰਾਹੀਂ ਮਾਣ ਮਿਲਿਆ ਹੈ। ਗੁਰੂ ਨਾਨਕ ਪਾਤਸ਼ਾਹ ਨੇ ਪੰਜਾਬੀ ਬੋਲੀ ਵਿੱਚ ਰੱਬੀ ਗਿਆਨ, ਸੰਸਾਰ ਦੀ ਝੋਲੀ ਵਿੱਚ ਪਾ ਕੇ ਇਸ ਦੀ ਹੋਂਦ ਨੂੰ ਸਦੀਵੀ ਕਰ ਦਿੱਤਾ ਹੈ। ਗੁਰੂ ਅੰਗਦ ਦੇਵ ਜੀ ਨੇ ਪੰਜਾਬੀ ਭਾਸ਼ਾ ਦੀ 35 ਅੱਖਰਾਂ ਵਾਲੀ ਵਰਣਮਾਲਾ (ਲਿਪੀ) ਗੁਰਮੁੱਖੀ ਅੱਖਰੀ ਪ੍ਰਚਲੱਤ ਕੀਤੀ। ਗੁਰੂ ਅਰਜਨ ਦੇਵ ਜੀ ਨੇ ਗੁਰਮੁੱਖੀ ਅੱਖਰਾਂ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾਈ। ਭਾਵੇਂ ਪੰਜਾਬੀ ਬੋਲਣ ਵਾਲਿਆਂ ਵਿੱਚ ਹਿੰਦੂ, ਮੁਸਲਮਾਨ, ਈਸਾਈ ਤੇ ਸਿੱਖ ਸਾਰੇ ਮਜ਼੍ਹਬਾਂ ਤੇ ਹੋਰ ਮਨੁੱਖ ਵੀ ਸ਼ਾਮਲ ਹਨ, ਪਰ ਆਮ ਕਰਕੇ ਇਹ ਸੁਣਨ ਨੂੰ ਮਿਲਦਾ ਹੈ ਕਿ ਇਹ ਸਿੱਖਾਂ ਦੀ ਬੋਲੀ ਹੈ। ਉਨੀਵੀਂ ਸਦੀ ਦੇ ਪਿਛਲੇ ਤਿੰਨ ਦਹਾਕਿਆਂ ਵਿੱਚ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਨੇ ਪੰਜਾਬੀ ਪੱਤਰਕਾਰੀ ਦੇ ਪਿਤਾਮਾ ਹੋਣ ਦੇ ਨਾਤੇ, ਪੰਜਾਬੀ ਅਖਬਾਰ ਪੜ੍ਹਨ ਦੀ ਚੇਟਕ ਲਾਈ। ਇਥੇ ਇਹ ਵੀ ਵਰਣਨਯੋਗ ਹੈ 1883-84 ਵਿੱਚ ਉਸ ਸਮੇਂ ਦੇ ਅੰਗ੍ਰੇਜ਼ ਸਿਖਿਆ ਅਫਸਰ ਪ੍ਰੋ: ਗੁਰਮੁੱਖ ਸਿੰਘ ਤੇ ਗਿਆਨੀ ਦਿੱਤ ਸਿੰਘ ਨੂੰ ਸਕੂਲ ਚੈਕਿੰਗ ਸਮੇਂ ਨਾਲ ਲੈ ਕੇ ਜਾਂਦੇ ਸਨ ਤੇ ਉਹ ਪੰਜਾਬੀ ਦੀ ਉਨਤੀ ਲਈ ਕੰਮ ਕਰਦੇ ਸਨ। ਇਸ ਲਈ ਸਕੂਲਾਂ ਵਿੱਚ ਫੱਟੀਆਂ ਲਵਾਉਣ ਦਾ ਤੇ ਪੰਜਾਬੀ ਲਿਖਵਾਉਣ ਦਾ, ਇਨ੍ਹਾਂ ਦੋਨਾਂ ਮਹਾਂਪੁਰਸ਼ਾਂ ਦਾ ਹੀ ਵਿਸ਼ੇਸ਼ ਹੰਭਲਾ ਸੀ।

ਸੰਨ 1947 ਦੇ ਦੇਸ਼ ਦੇ ਬਟਵਾਰੇ ਕਾਰਨ ਪੰਜਾਬ ਵੀ ਦੋ ਹਿੱਸਿਆਂ ਵਿੱਚ ਵੰਡਿਆ ਗਿਆ (ਪਾਕਿਸਤਾਨੀ ਪੰਜਾਬ ਤੇ ਭਾਰਤੀ ਪੰਜਾਬ)। ਪੰਜਾਬ ਤੋਂ ਲਗਭਗ ਸਾਰੇ ਪੰਜਾਬੀ ਬੋਲਦੇ ਮੁਸਲਮਾਨ ਪਾਕਿਸਤਾਨ ਚਲੇ ਗਏ। ਪਾਕਿਸਤਾਨੀ ਪੰਜਾਬ ਵਿੱਚ 95% ਵੱਸੋਂ ਪੰਜਾਬੀ ਬੋਲਦੀ ਹੈ ਹਾਲਾਂ ਕਿ ਉਨ੍ਹਾਂ ਦੀ

ਸਰਕਾਰੀ ਬੋਲੀ ਉਰਦੂ ਹੈ ਅਤੇ ਪੰਜਾਬੀ ਦੀ ਕੋਈ ਪੁੱਛ ਗਿੱਛ ਨਹੀਂ ਹੈ।

ਸੰਸਾਰ ਦਾ ਹਰ ਵਿਅਕਤੀ ਆਪਣੀ ਮਾਂ ਬੋਲੀ ਤੇ ਮਾਣ ਕਰਦਾ ਹੈ ਪ੍ਰੰਤੂ ਸੰਨ 1951 ਅਤੇ ਸੰਨ 1961 ਦੀ ਮਰਦਮ-ਸ਼ੁਮਾਰੀ ਵੇਲੇ ਪੰਜਾਬੀ ਮੂਲ ਦੇ ਹਿੰਦੂਆਂ ਨੇ ਦੁਨੀਆਂ ਭਰ ਦਾ ਵੱਡਾ ਝੂਠ ਬੋਲਦਿਆਂ, ਆਪਣੀ ਮਾਂ ਦੇ ਦੁੱਧ ਨਾਲ ਨਾ-ਇਨਸਾਫੀ ਕਰਕੇ , ਪੰਜਾਬੀ ਬੋਲੀ ਤੋਂ ਮੁਨਕਰ ਹੋ ਕੇ ਹਿੰਦੀ ਨੂੰ ਆਪਣੀ ਮਾਂ ਬੋਲੀ ਬਣਾ ਲਿਆ ਸੀ। ਸਿਆਸਤ ਅਤੇ ਫਿਰਕੂਪੁਣੇ ਦੇ ਰੰਗ ਵਿੱਚ ਰੰਗੇ ਇਨ੍ਹਾਂ ਦੋਖੀਆਂ ਅਤੇ ਕਪੁੱਤਰਾਂ ਨੇ ਪੰਜਾਬੀ ਬੋਲੀ (ਮਾਂ-ਬੋਲੀ) ਨੂੰ ਜਟਕੀ, ਗੰਵਾਰੀ ਅਤੇ ਅਨਪੜ੍ਹਾਂ ਦੀ ਬੋਲੀ ਕਹਿਕੇ, ਆਪਣੇ ਵੱਡੇ-ਵਡੇਰਿਆਂ ਦੀ ਮਾਝੇ ਦੁੱਧ ਵਰਗੀ ਬਲਵਾਨ ਤੇ ਸੁਆਦਲੀ ਮਾਖਿਓਂ-ਮਿੱਠੀ ਬੋਲੀ ਨੂੰ ਵਿਆਪਕ ਨੁਕਸਾਨ ਪਹੁਚਾਉਣ ਦੇ ਨਾਲ-ਨਾਲ ਕੁਸੈਲਾ ਵੀ ਕਰਕੇ ਰੱਖ ਦਿੱਤਾ ਹੈ।

ਜਿਸ ਤਰ੍ਹਾਂ ਰਾਸ਼ਟਰੀਆ ਸਿੱਖ ਸੰਗਤ (ਜੋ ਕਿ ਆਰ.ਐਸ.ਐਸ. ਦੀ ਸ਼ਾਖਾ ਹੈ) ਦੁਆਰਾ ਸਮੇਂ ਸਮੇਂ ਤੇ ਸਿੱਖੀ ਵਿੱਚ ਕੁੜੱਤਣ ਪੈਦਾ ਕਰਨ ਲਈ ਅਤੇ ਇਸ ਦੇ ਸਰੂਪ ਨੂੰ ਢਾਹ ਲਾਉਣ ਲਈ ਕੋਝੇ ਯਤਨ ਕੀਤੇ ਜਾ ਰਹੇ ਹਨ, ਇਸੇ ਤਰ੍ਹਾਂ ਉਨ੍ਹਾਂ ਅਤੇ ਹੋਰ ਦੋਖੀਆਂ ਦੁਆਰਾ ਪੰਜਾਬੀ ਵਿੱਚ ਹਿੰਦੀ ਤੇ ਸੰਸਕ੍ਰਿਤ (ਜੋ ਮਰ ਚੁੱਕੀ ਹੈ) ਦੇ ਸ਼ਬਦਾਂ ਦੀ ਘੁਸਪੈਠ ਕਰਾਉਣ ਦੀ ਕਾਰਸਤਾਨੀ ਪੰਜਾਬੀ ਵਿਰੋਧੀ ਅਫਸਰਾਂ, ਉਨ੍ਹਾਂ ਦੇ ਦਾਸਾਂ ਤੇ ਸਿਆਸਤਦਾਨਾਂ ਦੇ ਨਿੱਜੀ ਸੁਆਰਥਾਂ ਕਰਕੇ ਸ਼ੈਤਾਨੀ ਦਿਮਾਗ ਦੀ ਕਾਢ ਹੈ।

ਅਜੋਕੇ ਤੇ ਆਧੁਨਿਕ ਪੰਜਾਬੀ ਸਾਹਿਤਕਾਰਾਂ-ਸ਼ਰਫ਼, ਧਨੀ ਰਾਮ ਚਾਤ੍ਰਿਕ, ਗਿਆਨੀ ਦਿੱਤ ਸਿੰਘ, ਪ੍ਰੋ. ਪੂਰਨ ਸਿੰਘ, ਭਾਈ ਵੀਰ ਸਿੰਘ, ਨਾਨਕ ਸਿੰਘ, ਜਸਵੰਤ ਸਿੰਘ ਕੰਵਲ, ਗੁਰਦਿਆਲ ਸਿੰਘ, ਅੰਮ੍ਰਿਤਾ ਪ੍ਰੀਤਮ, ਗੁਰਬਖਸ਼ ਸਿੰਘ ਪ੍ਰੀਤਲੜੀ, ਸ਼ਿਵ ਕੁਮਾਰ ਬਟਾਲਵੀ, ਸੁਰਜੀਤ ਪਾਤਰ, ਆਦਿ ਨੇ ਸੁਧਾਰਕ, ਵੀਰ ਰਸ ਅਤੇ ਜ਼ਜ਼ਬਿਆਂ ਭਰਪੂਰ ਸਾਹਿਤ ਮਾਂ-ਬੋਲੀ ਪੰਜਾਬੀ ਦੇ ਵਿਰਸੇ ਦੀ ਝੋਲੀ ਵਿੱਚ ਪਾ ਕੇ ਇਸ ਨੂੰ ਅਮੀਰ ਕੀਤਾ ਹੈ।

ਜਿੱਥੇ ਪੰਜਾਬੀ ਬੋਲੀ ਭਾਰਤ-ਵਰਸ਼ ਵਿੱਚ ਇੱਕ ਮਹੱਤਵਪੂਰਨ ਸਥਾਨ ਰੱਖਦੀ ਹੈ, ਉਥੇ ਇਹ ਬਾਹਰਲੇ ਦੇਸ਼ਾਂ ਵਿੱਚ ਵੀ ਭਰੂਪਰ ਤਰੱਕੀ ਦੇ ਰਾਹ 'ਤੇ ਹੈ। ਯੂ.ਕੇ. ਵਿੱਚ ਪੰਜਾਬੀ-ਬੋਲੀ, ਸਭ ਤੋਂ ਵੱਧ ਬੋਲੀਆਂ ਜਾਣ ਵਾਲੀਆਂ ਤਿੰਨ ਭਾਸ਼ਾਵਾਂ ਵਿਚੋਂ ਇੱਕ ਹੈ। ਕੈਨੇਡਾ ਵਿੱਚ ਪੰਜਾਬੀ ਨੂੰ ਦੂਸਰੀ ਭਾਸ਼ਾ ਦਾ ਦਰਜਾ ਵੀ ਮਿਲਿਆ ਹੋਇਆ ਹੈ। ਅਮਰੀਕਾ ਅਤੇ ਅਰਬ ਦੇ ਦੇਸ਼ਾਂ ਵਿੱਚ ਵੀ ਪੰਜਾਬੀ ਬੋਲੀ ਤੇ ਪੰਜਾਬੀਆਂ ਦੀ ਚੰਗੀ ਚੜ੍ਹਤ ਹੈ। ਇੱਥੇ ਇਹ ਵਰਣਨ ਯੋਗ ਹੈ ਕਿ ਇੰਨਾ ਕੁਝ ਹੁੰਦਿਆਂ ਹੋਇਆਂ ਵੀ ਪੰਜਾਬ ਦੇ ਗਵਾਂਢੀ ਸੂਬੇ ਹਰਿਆਣਾ, ਹਿਮਾਚਲ ਪ੍ਰਦੇਸ਼, ਰਾਜਸਥਾਨ, ਜੰਮੂ ਕਸ਼ਮੀਰ, ਉੱਤਰ ਪ੍ਰਦੇਸ਼, ਦਿੱਲੀ, ਪੱਛਮੀ ਬੰਗਾਲ ਪੰਜਾਬੀ ਭਾਸ਼ਾ ਨੂੰ ਸਹੀ ਤੌਰ ਤੇ ਦੂਜੀ ਰਾਜ-ਭਾਸ਼ਾ ਦਾ ਦਰਜਾ ਦੇਣ ਤੋਂ ਕੰਨੀ-ਕਤਰਾਉਂਦੇ ਹਨ। ਬਲਕਿ ਪੰਜਾਬੀ ਭਾਸ਼ਾ ਨੂੰ ਰੋਲਣ ਵਿੱਚ ਕੋਈ ਕਸਰ ਨਹੀਂ ਛੱਡ ਰਹੇ।

ਗੁਰੂ ਨਾਨਕ ਦੇਵ ਜੀ ਨੇ ਜਿੱਥੇ ਆਪਣੀ ਮਾਂ ਬੋਲੀ ਪੰਜਾਬੀ ਦੀ ਅਹਿਮੀਅਤ ਦਾ ਅਹਿਸਾਸ ਦੁਆਇਆ ਉਥੇ ਹੀ ਉਨ੍ਹਾਂ ਨੇ ਹਿੰਦੂ ਅਤੇ ਮੁਸਲਮਾਨਾਂ ਨੂੰ ਨੇੜੇ ਲਿਆਉਣ ਦਾ ਉੱਦਮ ਆਪਣੇ ਸਾਂਝੀਵਾਲਤਾ ਦੇ ਸੰਦੇਸ਼ ਰਾਹੀਂ ਕੀਤਾ। 'ਆਸਾ ਦੀ ਵਾਰ' ਵਿੱਚ ਹਿੰਦੂਆਂ ਵਿੱਚ ਉਸ ਸਮੇਂ ਪਾਈ ਗਈ ਗਿਰਾਵਟ ਦਾ ਮੁੱਖ ਕਾਰਨ ਇਹ ਦੱਸਿਆ ਕਿ ਉਨ੍ਹਾਂ ਆਪਣੀ ਬੋਲੀ ਤੇ ਰਹੁ-ਰੀਤਾਂ ਨੂੰ ਛੱਡ ਕੇ ਮੁਸਲਮਾਨਾਂ ਦੇ ਰਹਿਣ ਸਹਿਣ ਦੇ ਢੰਗ ਅਤੇ ਉਨ੍ਹਾਂ ਦੀ ਬੋਲੀ ਨੂੰ ਅਪਣਾ ਲਿਆ ਸੀ। ਉਹ ਉਨ੍ਹਾਂ ਦੀਆਂ ਕਿਤਾਬਾਂ ਨੂੰ ਜਾਣਕਾਰੀ ਪ੍ਰਾਪਤ ਕਰਨ ਦੇ ਉਦੇਸ਼ ਨਾਲ ਨਹੀਂ ਬਲਕਿ ਉਨ੍ਹਾਂ ਨੂੰ ਖੁਸ਼ ਕਰਨ ਦੇ ਉਦੇਸ਼ ਨਾਲ ਪੜ੍ਹਨ ਲੱਗ ਪਏ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਆਪਣੀ ਬੋਲੀ ਅਤੇ ਆਪਣਾ ਪਹਿਰਾਵਾ ਧਾਰਨ ਕਰਨ ਦੀ ਸਲਾਹ ਦਿੱਤੀ:

*ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ॥* (ਅੰਗ 470)

*ਅਭਾਖਿਆ ਕਾ ਕੁਠਾ ਬਕਰਾ ਖਾਣਾ॥* (ਅੰਗ 472)

*ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥*
*ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥*
*ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥*
*ਘਰਿ ਘਰਿ ਮੀਆਂ ਸਭਨਾਂ ਜੀਆ ਬੋਲੀ ਅਵਰ ਤੁਮਾਰੀ॥*
(ਅੰਗ 1191)

ਪੰਜਾਬੀ ਬੋਲੀ ਦੇ ਪ੍ਰਸਾਰ, ਪ੍ਰਚਾਰ ਤੇ ਸੰਭਾਲ ਲਈ ਲਾਇਬ੍ਰੇਰੀਆਂ ਦੀ ਗਿਣਤੀ ਵਧੀ ਹੈ, ਪੰਜਾਬੀ ਦੇ ਸਾਹਿਤਕਾਰਾਂ ਅਤੇ ਅਨੁਵਾਦਕਾਂ ਦੁਆਰਾ ਹਾਲਾਂ ਕਿ ਕਾਫੀ ਹੱਦ ਤੱਕ ਢੇਰ ਸਾਰਾ ਮਿਆਰੀ ਸਾਹਿਤ ਸਿਰਜਿਆ ਜਾ ਰਿਹਾ ਹੈ। ਸੈਂਕੜੇ ਪੰਜਾਬੀ ਅਖਬਾਰ ਅਤੇ ਮਾਸਿਕ ਰਸਾਲੇ ਨਿਕਲਦੇ ਹਨ, ਫਿਰ ਵੀ ਪਾਠਕਾਂ ਦੀ ਗਿਣਤੀ ਦਿਨੋਂ-ਦਿਨ ਸੁੰਗੜਦੀ ਜਾ ਰਹੀ ਹੈ। ਜਿਸ ਕਾਰਨ ਪੰਜਾਬੀ ਬੋਲੀ ਦਾ ਹਾਲ ਬਹੁਤ ਤਰਸਯੋਗ ਹੋ ਗਿਆ ਹੈ। ਇਸ ਦੇ ਕਈ ਕਾਰਨ ਹਨ।ਪੰਜਾਬ ਵਿੱਚ, ਪੰਜਾਬੀ

ਰਾਜ-ਭਾਸ਼ਾ ਹੋਣ ਦੇ ਬਾਵਜੂਦ, ਰਾਜ ਸੱਤਾ ਦੇ ਵਾਰਸ ਇਸ ਦੀ ਥਾਂ ਅੰਗ੍ਰੇਜ਼ੀ ਨੂੰ ਵਧੇਰੇ ਤਰਜੀਹ ਦਿੰਦੇ ਹਨ। ਦਫਤਰੀ ਕੰਮ-ਕਾਜ ਅਜੇ ਵੀ ਬਹੁਤ ਹੱਦ ਤੱਕ ਅੰਗ੍ਰੇਜ਼ੀ ਵਿੱਚ ਹੀ ਹੋ ਰਿਹਾ ਹੈ। ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਵਿੱਚ ਲਿਖਣ ਦਾ ਮਾਧਿਅਮ ਹਿੰਦੀ ਅਤੇ ਅੰਗ੍ਰੇਜ਼ੀ ਹੁੰਦਾ ਜਾ ਰਿਹਾ ਹੈ। ਇਸ ਦੀ ਬੇ-ਧਿਆਨੀ ਦਾ ਕਾਰਨ ਇਸ ਦੇ ਆਪਣਿਆਂ ਦਾ ਹੀ ਅਵੇਸਲਾਪਣ ਰਿਹਾ ਹੈ। ਪੰਜਾਬ ਸਰਕਾਰ ਦੀ ਬੇ-ਰੁਖੀ ਦੇ ਨਾਲ ਨਾਲ, ਪੰਜਾਬ ਦੀ ਰਾਜਧਾਨੀ ਚੰਡੀਗੜ੍ਹ, ਜਿੱਥੇ ਜ਼ਿਆਦਾਤਰ ਲੋਕ ਪੰਜਾਬੀ ਤੇ ਹਿੰਦੀ ਬੋਲਦੇ ਹਨ, ਕੰਮ-ਕਾਜ ਦੀ ਭਾਸ਼ਾ ਅੰਗ੍ਰੇਜ਼ੀ ਹੈ। ਚੰਡੀਗੜ੍ਹ ਪ੍ਰਸ਼ਾਸ਼ਨ ਇੱਥੇ ਨਿਯੁਕਤੀਆਂ ਵਿੱਚ ਵੀ ਪੰਜਾਬੀ ਭਾਸ਼ਾ ਨੂੰ ਲੈ ਕੇ ਭੇਦ-ਭਾਵ ਕਰ ਰਿਹਾ ਹੈ ਜੋ ਕਿ ਆਉਣ ਵਾਲੇ ਸਮੇਂ ਵਿੱਚ ਬਹੁਤ ਖ਼ਤਰਨਾਕ ਸਿੱਧ ਹੋਵੇਗਾ। ਇਸੇ ਤਰ੍ਹਾਂ ਭਾਰਤ-ਵਰਸ਼ ਦੀ ਰਾਜਧਾਨੀ ਦਿੱਲੀ ਵਿੱਚ ਵੀ, ਯੂਨੀਵਰਸਿਟੀਆਂ ਅਤੇ ਕਾਲਜਾਂ ਵਿੱਚ ਪੰਜਾਬੀ ਭਾਸ਼ਾ ਦੇ ਚਾਰ ਸਾਲਾ ਕੋਰਸਾਂ ਨੂੰ ਬੰਦ ਕਰਕੇ, ਪੰਜਾਬੀ ਭਾਸ਼ਾ ਅਤੇ ਪੰਜਾਬੀਅਤ ਨਾਲ ਧੱਕਾ ਕਰ ਰਹੇ ਹਨ ਅਤੇ ਇਸ ਨੂੰ ਬਹੁਤ ਨੁਕਸਾਨ ਪਹੁੰਚਾ ਰਹੇ ਹਨ ਜੋ ਕਿ ਅਤਿ ਨਿੰਦਣਯੋਗ ਹੈ ਅਤੇ ਸਰਕਾਰ ਦੀ ਦੋਗਲੀ ਵਿਦਿਅਕਤ ਨੀਤੀ ਨੂੰ ਵੀ ਬੇਪਰਦਾ ਕਰਦੀ ਹੈ। ਇਸ ਵਿਚੋਂ ਫਿਰਕਾਪ੍ਰਸਤੀ ਦੀ ਵੀ ਬੂ ਆਉਂਦੀ ਹੈ।

ਪ੍ਰਾਈਵੇਟ ਸਕੂਲਾਂ ਵਾਲੇ ਪੰਜਾਬੀ ਵਿਦਿਆਰਥੀਆਂ ਦੇ ਮਾਪਿਆਂ ਨੂੰ ਘਰ ਸੁਨੇਹੇ ਭੇਜਦੇ ਹਨ ਕਿ ਉਹ ਘਰਾਂ ਵਿੱਚ ਬੱਚਿਆਂ ਨਾਲ ਪੰਜਾਬੀ ਵਿੱਚ ਗੱਲਬਾਤ ਨਾ ਕਰਨ, ਅੰਗ੍ਰੇਜ਼ੀ ਤੇ ਹਿੰਦੀ ਵੱਲ ਧਿਆਨ ਦੇਣ, ਕਿਉਂਕਿ ਇਹ ਬੱਚੇ ਪੰਜਾਬੀ ਬੋਲ ਕੇ ਕਾਲਜਾਂ ਤੇ ਸਕੂਲਾਂ ਦਾ ਮਾਹੌਲ ਖ਼ਰਾਬ ਕਰਦੇ ਹਨ। ਸਾਡੇ ਪੰਜਾਬੀ ਵੀਰ ਵੀ ਜ਼ਿਆਦਾ ਤਰ ਗੈਰ ਪੰਜਾਬੀ ਵਿੱਚ ਹੀ ਗੱਲ ਕਰਨੀ ਪਸੰਦ ਕਰਦੇ ਹਨ। ਪੰਜਾਬੀ ਵਿੱਚ ਗੱਲ ਕਰਦਿਆਂ ਉਨ੍ਹਾਂ ਨੂੰ ਸ਼ਰਮ ਮਹਿਸੂਸ ਹੁੰਦੀ ਹੈ। ਇਨ੍ਹਾਂ ਨੇ ਪੰਜਾਬੀ ਮਾਂ ਬੋਲੀ ਨੂੰ ਬਹੁਤ ਹੱਦ ਤੱਕ ਵਿਸਾਰਨ ਦੀ ਇਤਿਹਾਸਕ ਭੁੱਲ ਕੀਤੀ ਹੈ ਤੇ ਕਰੀ ਜਾ ਰਹੇ ਹਨ। ਵਿਦੇਸ਼ਾਂ ਵਿੱਚ ਵੀ ਇਸਦਾ ਹਾਲ ਬਹੁਤਾ ਚੰਗਾ ਨਹੀਂ ਹੈ। ਯੂ.ਐਨ.ਓ. ਨੇ ਆਗਾਹ ਕੀਤਾ ਹੈ ਕਿ ਜੇਕਰ ਪੰਜਾਬੀ ਭਾਸ਼ਾ ਦੇ ਵਿਕਾਸ ਅਤੇ ਸੰਭਾਲ ਲਈ ਉਚਿੱਤ ਯਤਨ ਨਾ ਕੀਤੇ ਗਏ ਤਾਂ ਇਸ ਦੇ ਜਲਦੀ ਹੀ ਅਲੋਪ ਹੋਣ ਦਾ ਖ਼ਦਸ਼ਾ ਹੈ। ਇਥੇ 'ਸਰਫ਼' ਦਾ ਬੰਦ ਯਾਦ ਆਉਂਦਾ ਹੈ। ਸੱਚ ਹੀ ਕਿਹਾ ਹੈ:

'ਜਿਨ੍ਹਾਂ ਭੁੱਲ ਕੇ ਕਦੀ ਨਹੀਂ ਯਾਦ ਕੀਤਾ,
ਮੈਂ ਬੋਲੀ ਹਾਂ ਉਨ੍ਹਾਂ ਪੰਜਾਬੀਆਂ ਦੀ।'

ਉਪਰ ਵਰਣਨ ਹਾਲਾਤਾਂ ਨੂੰ ਧਿਆਨ ਵਿੱਚ ਰੱਖਦਿਆਂ ਅੱਜ ਸਮੂਹ ਪੰਜਾਬੀਆਂ ਅਤੇ ਪੰਜਾਬੀ ਦੇ ਸ਼ੁਭ ਚਿੰਤਕਾਂ ਨੂੰ ਆਤਮ-ਪੜਚੋਲ ਕਰਨ ਦੀ ਲੋੜ ਹੈ ਤਾਂ ਕਿ ਆਪਣੀਆਂ ਗ਼ਲਤੀਆਂ, ਕਮਜ਼ੋਰੀਆਂ ਨੂੰ ਸੁਧਾਰ ਕਰਨ ਦੇ ਸੁਹਿਰਦ ਯਤਨ ਕੀਤੇ ਜਾਂ ਸਕਣ। ਮਸਲਾ ਬਹੁਤ ਸੰਵੇਦਨਸ਼ੀਨ ਹੈ। ਵਿਦਵਾਨ, ਸਾਹਿਤਕਾਰ ਅਤੇ ਹੋਰ ਸੰਬੰਧਿਤ ਸਾਹਿਤਕ ਸਭਾਵਾਂ, ਸੁਸਾਇਟੀਆਂ ਆਪਣੇ ਆਪਣੇ ਪੱਧਰ 'ਤੇ ਅਤੇ ਸਾਂਝੇ ਤੌਰ 'ਤੇ ਇੱਕ ਯੋਜਨਾ-ਬੱਧ ਤਰੀਕੇ ਨਾਲ ਰਾਹ ਤੋਂ ਭਟਕੇ ਪੰਜਾਬੀਆਂ ਨੂੰ ਸਮਝਾ ਬੁਝਾ ਕੇ ਮੁੱਖ ਧਾਰਾ ਵਿੱਚ ਲਿਆਉਣ ਦੇ ਪੁਰਜ਼ੋਰ ਯਤਨ ਕਰਨ। ਪੰਜਾਬੀ ਲੋਕਾਂ ਅਤੇ ਬੁਧੀਜੀਵਿਆਂ ਨੇ ਪਹਿਲਾਂ ਵੀ ਸਰਕਾਰ ਦੁਆਰਾ ਪੰਜਾਬੀ-ਬੋਲੀ ਪ੍ਰਤੀ ਅਣਗਹਿਲੀਆਂ ਅਤੇ ਸਿਆਸਤੀ ਸ਼ਰਾਰਤਾਂ, ਜੋ ਸ਼ੈਤਾਨੀ ਦਿਮਾਗ ਦੀ ਕਾਢ ਹੈ, ਦੇ ਵਿਰੋਧ 'ਚ ਆਪਣੀ ਆਵਾਜ਼ ਉਠਾਈ ਹੈ, ਪਰ ਸਰਕਾਰਾਂ ਇਨ੍ਹਾਂ ਵੱਲ ਜ਼ਿਆਦਾ ਤਵੱਜੋ ਨਹੀਂ ਦਿੰਦੀਆਂ ਜੋ ਕਿ ਪੰਜਾਬੀ ਬੋਲੀ ਦੀ ਉੱਨਤੀ ਦੇ ਰਾਹ ਵਿੱਚ ਰੋੜਾ ਬਣਦੀਆਂ ਹਨ। ਇਹ ਗੱਲ ਵੀ ਇੱਥੇ ਵਰਣਨ ਯੋਗ ਹੈ ਕਿ ਪੰਜਾਬੀ ਭਾਵੇਂ ਨੌਜਵਾਨ ਜਾਂ ਇਸਤਰੀ ਵਰਗ ਜਦੋਂ ਵੀ ਆਪਣੇ ਆਸ਼ੇ ਨੂੰ ਲੈ ਕੇ ਮੈਦਾਨ ਵਿੱਚ ਉਤਰੇ ਹਨ, ਉਨ੍ਹਾਂ ਦੀ ਹਮੇਸ਼ਾਂ ਚੜ੍ਹਦੀ ਕਲਾ ਰਹੀ ਹੈ। ਲੋੜ ਹੈ ਮਾਂ-ਬੋਲੀ ਪੰਜਾਬੀ ਦੀ ਸੰਭਾਲ, ਪ੍ਰਸਾਰ ਅਤੇ ਪ੍ਰਚਾਰ ਲਈ ਕਮਰਕੱਸੇ ਕਰ ਲੈਣ ਦੀ, ਅਤੇ ਖੋਰਾ ਲਾਉਣ ਵਾਲੀਆਂ ਭਗਵੀਆਂ ਚਾਲਾਂ ਨਾਲ ਸਿੱਝਣ ਦੀ।

ਉਤਰੀ ਖੇਤਰ ਵਿੱਚ ਸਭ ਸੰਸਥਾਨਾਂ ਤੇ ਰਾਜ ਮਾਰਗਾਂ ਉਤੇ ਦੇ ਤਿੰਨ-ਭਾਸ਼ਾਈ ਸਾਇਨ ਬੋਰਡ ਲੱਗਣੇ ਚਾਹੀਦੇ ਹਨ ਜਿਨ੍ਹਾਂ ਵਿੱਚ ਪੰਜਾਬੀ ਭਾਸ਼ਾ ਵੀ ਹੋਵੇ।

**ਪੰਜਾਬੀਓ! ਮੇਰਾ ਪੂਰਨ ਵਿਸ਼ਵਾਸ਼ ਹੈ ਕਿ ਜਦੋਂ ਤੱਕ ਸਾਡੇ ਵਿਚਕਾਰ ਯੁੱਗੋ-ਯੁੱਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ, ਪੰਜਾਬੀ ਬੋਲੀ ਨੂੰ ਢਾਹ ਨਹੀਂ ਲੱਗ ਸਕਦੀ ਕਿਉਂਕਿ ਪੰਜਾਬੀ-ਬੋਲੀ ਗੁਰੂਆਂ ਦੀ ਵਰੋਸਾਈ ਹੋਈ ਬੋਲੀ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਪੰਜਾਬੀਆਂ ਦੀ ਆਤਮਾ ਦੀ ਆਵਾਜ਼ ਹੈ। ਫਿਰ ਵੀ ਪੰਜਾਬ ਸਰਕਾਰ, ਬੁਧੀਜੀਵੀਆਂ, ਸਾਹਿਤਕਾਰਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਸੰਬੰਧਿਤ ਸੰਸਥਾਵਾਂ ਨੂੰ ਪੁਰਜ਼ੋਰ ਅਪੀਲ ਹੈ ਕਿ ਸਭ ਆਪਣੇ-ਆਪਣੇ ਪੱਧਰ 'ਤੇ ਉਚੇਚੇ ਤੌਰ ਤੇ ਪੰਜਾਬੀ-ਬੋਲੀ ਦੇ ਪ੍ਰਚਾਰ, ਸੁਧਾਰ, ਸੰਭਾਲ ਅਤੇ ਪ੍ਰਫੁੱਲਤਾ ਲਈ ਦ੍ਰਿੜ ਸੰਕਲਪ ਅਤੇ ਯੋਜਨਾਬੱਧ ਯਤਨ ਕਰਨ।**

ਵਾਹਿਗੁਰੂ ਚੜ੍ਹਦੀ ਕਲਾ ਬਖ਼ਸ਼ੇ॥

**89689-68397**

ਲੜੀਵਾਰ

# ਡਰਪੋਕ ਸਿੰਘ ਤੇ ਦਲੇਰ ਸਿੰਘ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ

ਚੌਥੀ ਅਤੇ ਆਖਰੀ ਕਿਸ਼ਤ

**ਡਰਪੋਕ ਸਿੰਘ**-ਭਾਈ ਜੀ! ਇਸ ਬਾਤ ਤੇ ਭਾਵੇਂ ਇਹ ਗੱਲ ਤਾਂ ਸਿੱਧ ਹੋਈ ਕਿ ਗੁਰੂ ਜੀ ਨੇ ਇਹ ਆਖਿਆ ਕਿ ਜਦ ਸਾਡਾ ਜ਼ੋਰ ਹੋਵੇਗਾ ਤਾਂ ਅਸੀਂ ਭੀ ਮੁਸਲਮਾਨਾਂ ਨੂੰ ਸਿੱਖ ਬਨਾਏਂਗੇ, ਪਰ ਬਨਾਇਆ ਤਾਂ ਕੋਈ ਨਹੀਂ, ਹਾਂ ਜੇ ਬਣਾ ਜਾਂਦੇ ਤਾਂ ਅਸੀਂ ਠੀਕ ਜਾਣਦੇ।

**ਦਲੇਰ ਸਿੰਘ**-ਭਾਈ ਤੂੰ ਕਿਤੇ ਭੋਰੇ ਵਿਚ ਪਲਿਆ ਹੈਂ ਕਿਆ? ਤੈਨੂੰ ਇਤਨੀ ਭੀ ਖਬਰ ਨਹੀਂ ਹੈ ਜੋ ਦਸਮੇਂ ਗੁਰੂ ਨੇ ਇਕ ਵਹਮੀ ਨਾਮੇ ਸਈਯਦ ਮੁਸਲਮਾਨ ਨੂੰ ਆਪਣੇ ਹਥੀਂ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਸੀ, ਜੇ ਤੈਨੂੰ ਅਤਬਾਰ ਨਹੀਂ ਹੈ ਤਾਂ ਸੂਰਜ ਪ੍ਰਕਾਸ਼ ਪੜ੍ਹ ਕੇ ਦੇਖ ਜਾਂ ਗੁਰੂ ਖਾਲਸਾ ਤਵਾਰੀਖ ਪੜ੍ਹ ਕੇ ਦੇਖ ਲੈ। ਕਿਆ ਦੱਸਦੀ ਹੈ ਐਵੇਂ ਜੱਕੜ ਕਿਆ ਮਾਰਦਾ ਹੈ।

**ਡਰਪੋਕ ਸਿੰਘ**-ਸੂਰਜ ਪ੍ਰਕਾਸ਼ 2 ਪਯਾ ਪੁਕਾਰਦਾ ਹੈ ਅਤੇ ਕਦੇ ਪੰਥ ਪ੍ਰਕਾਸ਼ ਦੇ ਮਗਰ ਜਾਇ ਪੈਂਦਾ ਹੈ-ਭਲਾ ਤੂੰ ਇਹ ਤਾਂ ਦੱਸ, ਜੋ ਕਦੇ ਨੀਚ ਜਾਤ ਭੀ ਉਚ ਬਣੀ ਹੈ ਯਾ ਕੋਈ ਨੀਚ ਆਦਮੀ ਉਚ ਜਾਤ ਕਹਾਇਆ ਹੈ।

**ਦਲੇਰ ਸਿੰਘ**-ਯਾਰ ਤੂੰ ਤਾਂ ਵਡੀਆ ਰੁਖੀਆਂ ਗੱਲਾਂ ਕਰਦਾ ਹੈਂ, ਕਯਾ ਤੈਂ ਕੋਈ ਪੁਰਾਣਾਂ ਪੜ੍ਹਦੇ ਸੁਣਿਆਂ ਹੈ ਕਿ ਨਹੀਂ ਜਾਂ ਕਿਸੇ ਤੇ ਰਿਖੀਆਂ ਦੀ ਕਥਾ ਸੁਣੀ ਹੈ ਜਾਂ ਨਹੀਂ।

**ਡਰਪੋਕ ਸਿੰਘ**-ਕਯਾ ਪੁਰਾਣਾਂ ਵਿੱਚ ਨੀਚਾਂ ਦੇ ਪੁਤ੍ਰਾਂ ਨੂੰ ਉਚ ਜਾਤੀਆਂ ਵਿੱਚ ਮਿਲਾ ਦਿੱਤਾ ਹੈ?

**ਦਲੇਰ ਸਿੰਘ**-ਕਿਆ ਪੁਛਦਾ ਹੈ? ਕਿਸੇ ਜਾਤ ਦੇ ਉਸ ਆਦਮੀ ਨੂੰ ਪੁਛ ਜੋ ਆਪਣੇ ਆਪ ਨੂੰ ਬ੍ਰਾਹਮਣ ਸਦਦਾ ਹੈ ਅਤੇ ਸ਼ਾਸਤ੍ਰ ਪੜ੍ਹਿਆ ਹੋਇਆ।

**ਡਰਪੋਕ ਸਿੰਘ**-ਉਸਨੂੰ ਕਯਾ ਪੁਛਾਂ?

**ਦਲੇਰ ਸਿੰਘ**-ਉਸਨੂੰ ਇਹ ਪੁਛ ਜੋ ਬ੍ਰਹਮਾ, ਮਾਡਵ ਰਿਖੀ, ਬਿਆਸ ਦੇਵ ਜੀ ਅਤੇ ਪਰਾਸਰ ਮੁਨੀ ਜੀ ਜੋ ਧਰਮ ਸ਼ਾਸਤ੍ਰ ਦੇ ਕਰਤਾ ਸਨ, ਉਹ ਕਿਨ੍ਹਾਂ ਦੀ ਜਾਤ ਵਿਚੋਂ ਸਨ ਅਰ ਨਾਲ ਲਗਦਾ ਬਸ਼ਿਸ਼ਟ ਰਿਖੀ ਦੇ ਖਾਨਦਾਨ ਦਾ ਭੀ ਖੋਜ ਕਢ ਲਿਆਈਂ।

**ਡਰਪੋਕ ਸਿੰਘ**-ਭਾਈ ਸਿਖਾ! ਤੇਰੀ ਗਲ ਪਰ ਕਯਾ ਸਾਨੂੰ ਭਰੋਸਾ ਨਹੀਂ ਤੂੰਹੀਓਂ ਜੋ ਸੁਣਾ ਕੇ, ਜੋ ਉਹ ਕੌਣ ਸੀ?

**ਦਲੇਰ ਸਿੰਘ**-ਲੈ ਭਾਈ! ਮੈਂ ਦਸ ਦਿੰਦਾ ਹਾਂ ਤੂੰ ਮੈਥੋਂ ਹੀ ਸੁਣ ਲੈ, ਭਾਈ! ਬ੍ਰਹਮਾ ਕੌਲ ਤੇ ਮਾਡਵ ਡੱਡ ਕੇ ਬਿਆਸ ਮਲਾਹਨੀ ਦੇ ਪੇਟੋਂ, ਪਰਾਸਰ ਜੀ ਚੰਡਾਲਣੀ ਦੇ ਉਦਰੋਂ ਅਤੇ ਬਸ਼ਿਸ਼ਟ ਮੁਨੀ ਜੀ ਗਨਕਾ ਦੇ ਪੇਟੋਂ ਜਨਮੇ ਸਨ। ਕਿਆ ਇਨ੍ਹਾਂ ਦੇ ਖਾਨਦਾਨ ਜੋ ਪੁਰਾਣਾਂ ਵਿਚੋਂ ਸਾਨੂੰ ਮਿਲਦੇ ਹਨ, ਸੋ ਕੋਈ ਉਚੇ ਸਨ?

**ਡਰਪੋਕ ਸਿੰਘ**-ਕਿਆ ਇਹ ਬ੍ਰਹਮਨਾਂ ਦੇ ਪੁਤ੍ਰ ਨਹੀਂ ਸਨ ਅਤੇ ਇਨ੍ਹਾਂ ਦੇ ਘਰਾਣੇ ਨਹੀਂ ਸੀ।

**ਦਲੇਰ ਸਿੰਘ**-ਕਿਸੇ ਹੋਰ ਪੰਡਿਤ ਕੋਲੋਂ ਪੁਛ ਦੇਖ, ਜੋ ਕੌਣ ਸੇ ਅਤੇ ਉਨ੍ਹਾਂ ਦੇ ਖਾਨਦਾਨ ਕਿਆ ਦਸਦਾ ਹੈ।

**ਡਰਪੋਕ ਸਿੰਘ**- ਭਾਈ! ਤੂੰ ਤਾਂ ਹੋਇਆ ਪੜ੍ਹਿਆ ਹੋਇਆ, ਅਤੇ ਅਸੀਂ ਹੋਏ ਅਨਪੜ੍ਹ। ਇਸੇ ਵਾਸਤੇ ਤੂੰ ਗੱਲ ਹੇਠ ਨਹੀਂ ਆਉਂਦਾ, ਪਰ ਅਸੀਂ ਤਾਂ ਇਕੋ ਗੱਲ ਜਾਣਦੇ ਹਾਂ ਜੋ ਉਚ ਕੁਲ ਦੀ ਦੇਹ ਨੀਚ ਕਦੇ ਨਹੀਂ ਬਣੇਗੀ, ਭਾਵੇਂ ਸੌ ਯਤਨ ਕਰੋ ਜਿਸ ਤਰ੍ਹਾਂ ਗਧਾ ਗਊ ਨਹੀਂ ਬਣੇਗਾ, ਭਾਵੇਂ ਕਿਤਨਾ ਵੀ ਮਲ ਕੇ ਨਲਾਓ।

**ਦਲੇਰ ਸਿੰਘ**-ਯਾਰ! ਤੈਂ ਤਾਂ ਅੰਨੇ ਵਾਲਾ ਇਕੋ ਜਫਾ ਘੱਤ ਛਡਿਆ ਹੈ। ਜਿਸ ਤੇ ਤੇਰੇ ਚਿਤ ਵਾਲਾ ਵਿੱਚ ਨਾ ਤਾਂ ਕਿਸੇ ਸ਼ਾਸਤ੍ਰ ਦੀ ਗੱਲ ਲੱਗਦੀ ਹੈ ਅਤੇ ਨਾ ਕੋਈ ਸਾਡੀ ਗੱਲ ਜਚਦੀ ਹੈ-ਪਰ ਤੂੰ ਮੈਨੂੰ ਇਤਨਾ ਤਾਂ ਦਸ, ਜੋ ਇਹ ਦੇਹ ਉਚ ਕਿਸ ਤਰ੍ਹਾਂ ਬਣ ਸਕਦੀ ਹੈ। ਦੇਖ! ਸੁੰਦਰ ਦਾਸ ਜੀ ਸੰਤ ਹੋਇਆ ਹੈ, ਉਹ ਇਸ ਦੇਹੀ ਦੇ ਅਭਿਮਾਨੀਆਂ ਨੂੰ ਕਯਾ ਆਖਦਾ ਹੈ। ਯਥਾ (ਸਵੈਯਾ ॥ ਹਾਡ ਕੁ ਪਿੰਜਰ ਚਾਮ ਮੜ੍ਹਿਯੋ ਅਰ ਮਾਂਹਿ ਭਰਿਯੋ ਮਲ ਮੂਤ ਵਿਕਾਰਾ॥ ਬੂਕ ਲਿਲਾਰ ਪਰੇ ਮੁਖ ਤੇ ਪੁਨ ਬਯਾਧ ਬਹੇ ਸਭ ਔਰ ਹੂੰ ਦੁਆਰਾ॥ ਮਾਸ ਕੀ ਜੀਭ ਤੇ ਖਾਇ ਸਭੀ ਕੁਛ ਕੈਸੇ ਕੈ ਕੀਜੀਏ ਸੋਚ ਬਿਚਾਰਾ॥ ਐਸੇ ਸਰੀਰ ਮੈਂ ਵਸਕੇ ਸੁੰਦਰ ਕਾਹੇ ਕੋ ਕੀਜੀਏ ਕੌਣ ਉਚਾਰਾ॥) ਕਯਾ ਤੈਂ ਸੁਨਿਆਂ ਜੋ

ਇਸ ਸਵੈਯੇ ਵਿਚ ਕਯਾ ਕੁਝ ਭੰਗ ਝਾੜੀ ਹੈ ਤੇ ਸੁਚਮ ਦੀ ਕੇ ਹੀ ਕੁ ਗਤਿ ਬਨਾਈ ਹੈ ਅਰ ਦੂਜਾ ਤੂੰ ਜੋ ਆਖਦਾ ਹੈਂ ਕਿ ਜਨਮ ਨਹੀਂ ਪਲਟਦਾ, ਸੋ ਇਸ ਪਰ ਭੀ ਤੂੰ ਓਸੇ ਦੇ ਗੁਰ ਭਾਈ ਰੱਜਬ ਜੀ ਦੀ ਗੱਲ ਸੁਣ ਲੈ। ਜੋ ਕੀ ਆਖਦਾ ਅਤੇ ਗਧੇ ਨੂੰ ਕਿਸ ਪ੍ਰਕਾਰ ਗਊ ਬਣਾ ਕੇ ਦਖਾਉਂਦਾ ਹੈ ਯਥਾ॥

**ਛੰਦ**

ਖਾਰ ਸਮੁੰਦ ਕੁਲ ਸੁਧਾ ਸਹਤ ਅੰਜਰੀ ਮਧ ਆਯੋ॥
ਅਹਿ ਮੁਖ ਮਣਿ ਉਤਪਤਿ ਪਾਟੁ ਕਿਹ ਠਾਹਰ ਪਾਯੋ॥
ਮੰਞਾਰੀ ਕੁਲ ਮੇਦ ਪਦਮਨੀ ਨੀਚ ਘਰਾਨੇ॥
ਸੂਰ ਬੀਰ ਕੋਈ ਜਾਤ ਅਪਛਰਾਂ ਬਰ ਆਨੇ॥
ਸੀਸੇ ਸੁਤ ਰੁੱਪਾ ਜਾਣਯਾ ਕਾਗਜ ਨਿਪਜਹਿ ਟਾਟਕੇ॥
ਰੱਜਬ ਹਰਿ ਭਜ ਗੋਤ ਗਤ, ਪਲਟੈ ਅੰਕ ਲਿਲਾਟ ਕੇ॥
ਕਿਉਂ ਜਨਮ ਪਲਟਿਆ ਕਿ ਨਹੀਂ?

**ਡਰਪੋਕ ਸਿੰਘ**-ਭਾਈ ਸਿਖਾ! ਭਾਵੇਂ ਇਹ ਗੱਲ ਸੱਚ ਹੈ ਪਰ ਤਾਂ ਭੀ ਹਿੰਦੂਓਂ ਹਿੰਦੂ ਅਤੇ ਮੁਸਲਮਾਨੋਂ ਮੁਸਲਮਾਨ ਪੈਦਾ ਹੋਏ ਇਹ ਦੋਨੋਂ ਇਕ ਕਦ ਹੋ ਸਕਦੇ ਹਨ, ਜੋ ਧੁਰੋਂ ਜੁਦੇ ਜੁਦੇ ਆਏ ਹਨ।

**ਦਲੇਰ ਸਿੰਘ**-ਭਾਈ ਇਸ ਪਰ ਭੀ ਤੂੰ ਸੁੰਨ ਲੈ, ਜੋ ਓਹੋ ਰਜਬ ਸੀ ਕਿਆ ਦਸਦੇ ਕਾਕੇ ਪਖ ਪਾਨੇ॥ ਅਗਨ ਉਭੇ ਗੁਣ ਰਹਤ ਕਰੋ ਕੁਛ ਗਿਆਨ ਵਿਚਾਰਾ॥ ਮਾਰਤ ਮਧੇ ਸਰੀਰ ਨਿਰਖ ਨਿਜ ਪੱਖ ਨਿਆਰਾ॥ ਰਜਬ ਜਵਾਹ ਅਕਾਸ ਉਹ ਤੋਹੀਦ ਇਲਮ ਪੜੀਏ ਉਰਕ॥ ਇਨ ਪੰਚਨ ਕੋ ਪਿੰਡ ਕਾਕੋ ਕਹੀਏ ਹਿੰਦੂ ਤੁਰਕ॥ ) ਕਿਉਂ ਤੈ ਸੁਨਆ ਜੋ ਇਸ ਮਹਾਤਮਾ ਨੇ ਕਿਆ ਆਖਿਆ ਹੈ ਕਿ ਜਿਨਾਂ ਪੰਜਾਂ ਤੱਤਾਂ ਦਾ ਇਹ ਸਰੀਰ ਬਣਿਆ ਹੈ ਉਹ ਜੇ ਕਰਕੇ ਹਿੰਦੂ ਮੁਸਲਮਾਨ ਨਹੀਂ ਹਨ ਤਦ ਇਨ੍ਹਾਂ ਦਾ ਪੁਤਲਾ ਇਹ ਸਰੀਰ ਹਿੰਦੂ ਜਾਂ ਮੁਸਲਮਾਨ ਕਦ ਹੋ ਸਕਦਾ ਹੈ? ਸੋ ਭਾਈ ਜੀ ਤੂੰ ਅਗਿਆਨ ਦੀ ਨੀਂਦ ਤੇ ਜਾਗ ਫੇਰ ਦੇਖ ਜੋ ਸਚ ਕਯਾ ਵਸਤੂ ਹੈ।

ਡਰਪੋਕ ਸਿੰਘ-ਭਾਈ ਗਲਾਂ ਤਾਂ ਤੂੰ ਸੱਚੀਆਂ ਕਰਦਾ ਹਾਂ ਪਰ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਤਾਂ ਕਿਤੇ ਇਹ ਗਲ ਨਹੀਂ ਹੈ, ਜੇ ਅਪਨੀ ਛਡ ਦੇਵੇ ਜਾਂ ਕਿਸੇ ਨੂੰ ਅਪਨੀ ਜਾਤ ਵਿੱਚ ਮਿਲ ਲੇਵੇ॥

**ਦਲੇਰ ਸਿੰਘ**-ਬਸ! ਜੇ ਤੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਮੰਨੇਗਾ ਤਾਂ ਫੇਰ ਆਪੇ ਸਮਝ ਜਾਏਗਾ ਜੇ ਸਾਡੇ ਗੁਰੂ ਕਯਾ ਆਖਦੇ ਸੀ-ਭਾਈ ਸਿੰਘ! ਜਾਤਿ ਦਾ ਤਾਂ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬੂਟਾ ਪੁਟਿਆ ਹੋਇਆ ਹੈ, ਪਰ ਸ਼ੋਕ ਦੀ ਗੱਲ ਹੈ ਜੋ ਤੈਂ ਪੜ੍ਹਕੇ ਨਹੀਂ ਦੇਖਿਆ, ਜੇ ਦੇਖਦਾ, ਤਾਂ ਤੂੰ ਜਾਣਦਾ ਜੋ ਗੁਰੂ ਜੀ ਦਾ ਕਿਆ ਮਤ ਹੈ॥

**ਡਰਪੋਕ ਸਿੰਘ**-ਭਾਈ! ਗ੍ਰਹਿਸਤੀ ਆਦਮੀ ਚਿਕੜ ਵਿੱਚ ਖੁਭੇ ਹੋਏ ਹੁੰਦੇ ਹਨ। ਸੋ ਸਾਨੂੰ ਕਿਆ ਖਬਰ ਹੈ? ਅਸੀਂ ਤਾਂ ਸਿਧੇ ਰਾਮ ਜਾਂ ਵਾਹਿਗੁਰੂ ਵਾਹਿਗੁਰੂ ਕਰ ਛਡਦੇ ਹਾਂ, ਪਰ ਤੂੰਹੀਓਂ ਦਸ ਜੋ ਕਿਆ ਗੱਲ ਹੈ?

**ਦਲੇਰ ਸਿੰਘ**-ਲੈ ਭਾਈ! ਗੁਰੂ ਜੀ ਦੇ ਸਰੂਪ ਗੁਰੂ ਗ੍ਰੰਥ ਜੀ ਦੇ ਉਪਦੇਸ਼ ਭੀ ਸੁਣ ਲੈ, ਜੋ ਕਿਆ ਆਖਦੇ ਹਨ।

ਰਾਗ ਭੈਰਉ ਮਹਲਾ 4 ਚਉਪਦੇ ਘਰ 1
ੴਸਤਿਗੁਰ ਪ੍ਰਸਾਦਿ॥
ਜਾਤਿ ਕਾ ਗਰਬੁ ਨ ਕਰ ਮੂਰਖ ਗਵਾਰਾ॥
ਇਸ ਗਰਬੁ ਤੇ ਚਲਹਿ ਬਹੁਤ ਵਿਕਾਰਾ॥ 1॥ ਰਹਾਉ॥
ਚਾਰੇ ਵਰਨ ਆਖੈ ਸਭ ਕੋਈ॥
ਬ੍ਰਹਮ ਬਿੰਦ ਤੇ ਸਭ ਉਤਪਤਿ ਹੋਈ ॥2॥
ਮਾਟੀ ਏਕ ਸਗਲ ਸੰਸਾਰਾ॥
ਬਹੁ ਬਿਧ ਭਾਂਡੇ ਘੜੈ ਕੁਮਾਰ॥3॥
ਪੰਚ ਤਤ ਮਿਲ ਦੇਹੀ ਕਾ ਆਕਾਰਾ॥
ਘਟਿ ਵਧਿ ਜੋ ਕਰੇ ਬੀਚਾਰਾ॥4॥
ਕਹਤ ਨਾਨਕ ਇਹੁ ਜੀਉ ਕਰਮ ਬੰਧੁ ਹੋਈ॥
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥5॥

(ਪੁਨ:)

ਨੀਚ ਜਾਤ ਹਰਿ ਜਪਤਿਆ ਉਤਮ ਪਦਵੀ ਪਾਇ॥
ਪੂਛਉ ਬਿਦੁਰ ਦਾਸੀ ਸੁਤਹ ਕਿਸਨ ਉਤਰਿਆ ਘਰ ਜਿਸ ਜਾਇ॥ 1॥
ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ॥
ਜਿਤ ਸਹਿਸਾ ਦੂਖ ਭੂਖ ਸਭ ਲਹਿ ਜਾਇ ॥1॥ ਰਹਾਉ॥
ਰਵਿਦਾਸ ਚੁਮਾਰ ਉਸਤਤਿ ਕਰੇ ਹਰਿ ਕੀਰਤਨ ਨਿਮਖ ਇਕ ਗਾਇ॥
ਪਤਿਤ ਜਾਤ ਉਤਮ ਭਇਆ ਚਾਰ ਵਰਨ ਪਏ ਪਗ ਆਇ॥
ਨਾਮਦੇਵ ਪ੍ਰੀਤ ਲਗੀ ਹਰਿ ਸੇਤੀ ਲੋਕ ਛੀਪਾ ਕਹੇ ਬੁਲਾਇ॥
ਖਤ੍ਰੀ ਬ੍ਰਾਹਮਣ ਪਿਠ ਦੇ ਛੋਡੇ ਹਰਿ ਨਾਮਦੇਉ ਲੀਆ ਮੁਖ ਲਾਇ॥2॥

ਕਯਾ ਤੇ ਸੁਨਿਆ, ਜੋ ਗੁਰੂ ਜੀ ਕਿਆ ਉਪਦੇਸ਼ ਕਰਦੇ

ਹਨ।

**ਡਰਪੋਕ ਸਿੰਘ**-ਭਾਈ ਸਿਖਾ, ਆਦਿ ਗੁਰੂ ਗ੍ਰੰਥ ਸਾਹਿਬ ਜੀ ਤਾਂ ਜ਼ਰੂਰ ਇਹ ਆਖਦਾ ਹੈ, ਕਿਉਂਕਿ ਗੁਰੂ ਆਦਿ ਤੇ ਲੈ ਕੇ ਨੌਮੇ ਗੁਰੂ ਤਕ ਸਤੋਗੁਣੀ ਅਤੇ ਸੁਲਾਕੁਲ ਰਹੇ ਸਨ-ਪਰ ਦਸਮੇ ਪਾਤਸ਼ਾਹ ਜੀ ਨੇ ਤਾਂ ਮੁਸਲਮਾਨ ਨਾਲ ਅਜੇਹੀਆਂ ਲੜਾਈਆਂ ਕੀਤੀਆਂ ਹਨ ਜੋ ਐਥੋਂ ਤਕ ਲਿਖ ਗਏ ਹਨ ਕਿ (ਹਰਾਂਕਸ ਕਿ ਕੋਲੇ ਕੁਰਾਂ ਆਇ ਦਸ। ਬਹੋ ਕੁਸਤਨੋ ਬਸਤਨੋ ਬਾਇਦਸ) ਇਸ ਦਾ ਇਹ ਭਾਵ ਹੈ ਕਿ ਜੋ ਆਦਮੀ ਕੁਰਾਨ ਦੀ ਸਪਤ ਖਾਣ ਵਾਲਾ ਹੋਵੇ ਉਸਨੂੰ ਮਾਰ ਦੇਨਾ ਅਤੇ ਬੰਨ ਲੈਨਾ ਜੋਗ ਹੈ, ਅਤੇ ਫੇਰ ਇਕ ਇਹ ਭੀ ਅਖਾਵਤ ਹੈ ਕਿ ਜਿਤਨਾ ਤੇਲ ਨਾਲ ਬਾਂਹ ਭਰੇ ਤੇ ਤਿਲਾਂ ਵਿੱਚ ਪਾਈਏ ਅਰ ਉਸਨੂੰ ਜਿਤਨੇ ਤਿਲ ਲਗ ਜਾਨ, ਸੋ ਜੋ ਕਰਕੇ ਮੁਸਲਮਾਨ ਇਤਨੀਆਂ ਸਪਤਾਂ ਭੀ ਖਾਵੇ ਤਾਂ ਭੀ ਉਸ ਪਰ ਇਤਬਾਰ ਨਾ ਕਰਨਾ ਚਾਹੀਏ, ਕਿੰਤੂ ਉਸਨੂੰ ਮਾਰ ਦੇਨਾ ਚਾਹੀਏ। ਹੁਣ ਤੂੰ ਦਸ! ਜੋ ਉਸ ਕੌਮ ਦੇ ਆਦਮੀਆਂ ਨੂੰ ਸਿੱਖ ਬਨਾਉਣਾ ਗੁਰੂ ਕਦੋਂ ਆਖ ਸਕਦੇ ਹਨ?

ਦਲੇਰ ਸਿੰਘ-ਭਾਈ ਜੀ! ਜੋ ਤੈਂ ਇਹ ਬਾਤਾਂ ਦਸੀਆਂ ਹਨ ਸੋ ਬੇਸ਼ਕ ਠੀਕ ਹਨ, ਪਰ ਇਹ ਸਾਰੀਆਂ ਬਾਤਾਂ ਗੁਰੂ ਜੀ ਨੇ ਮੁਲਕੀ ਮਾਮਲੇ ਵਿੱਚ ਅਖੀਆਂ ਹਨ, ਜਿਥੇ ਉਨ੍ਹਾਂ ਦੇ ਹਥੋਂ ਜ਼ੁਲਮ ਦੀ ਡੋਰ ਖੋਹਕੇ ਹਿੰਦੂਆਂ ਨੂੰ ਸੁਤੰਤਰ ਕਰਨ ਸੀ-ਪਰੰਤੂ ਧਰਮ ਦੇ ਰਸਤੇ ਵਿੱਚ ਉਨ੍ਹਾਂ ਨੇ ਨਾ ਕੋਈ ਹਿੰਦੂ ਅਤੇ ਨਾ ਕੋਈ ਮੁਸਲਮਾਨ ਜਾਤਾਂ ਹੈਂ, ਕਿੰਤੂ ਧਰਮ ਵਿੱਚ ਕੇ ਵਲ ਇੱਕ ਮਨੁੱਖ ਜਾਤਿ ਜਾਨਕੇ ਸਭ ਨੂੰ ਸੁਤੰਤਰ ਉਪਦੇਸ਼ ਕੀਤਾ ਹੈ-ਸੋ ਜਿਸ ਤਰ੍ਹਾਂ ਤੈਂ ਮੈਨੂੰ ਪਰਮਾਣ ਮੁਲਕੀ ਮਾਮਲੇ ਵਿੱਚ ਦਿਤੇ ਹਨ, ਉਸੀ ਤਰ੍ਹਾਂ ਮੈਂ ਭੀ ਗੁਰੂ ਜੀ ਦੇ ਹੀ ਸ੍ਰੀ ਮੁਖ ਵਾਕ ਕਹਕੇ ਤੇਰਾ ਭਰਮ ਦੂਰ ਕਰਦਾ ਹਾਂ। ਦੇਖ ਗੁਰੂ ਜੀ ਹਿੰਦੂ ਅਤੇ ਮੁਸਲਮਾਨ ਪੁਣੇ ਦੀ ਗੰਢ ਨੂੰ ਕਿਸ ਤਰ੍ਹਾਂ ਤੋੜਦੇ ਹਨ, ਯਥਾ (ਭਰਮ ਗਇਓ ਜਿਹ ਉਰਕਾ॥ ਤਿਹ ਆਗੇ ਹਿੰਦੂ ਕਿਆ ਤੁਰਕਾ) ਇਸ ਗੁਰੂ ਦੇ ਬਚਨ ਤੇ ਸਾਫ ਸਿਧ ਹੁੰਦਾ ਹੈ ਕਿ ਹਿੰਦੂ ਅਤੇ ਮੁਸਲਮਾਨ ਪੁਣੇ ਦੀ ਕਲਪਣਾ ਕੇਵਲ ਭਰਮ ਮਾਤ੍ਰ ਹੈ, ਸੋ ਜਿਸ ਦਾ ਭਰਮ ਰਿਦੇ ਵਿਚੋਂ ਦੂਰ ਹੋ ਗਿਆ ਹੈ ਉਸ ਨੂੰ ਹਿੰਦੂ ਅਤੇ ਮੁਸਲਮਾਨ ਪੁਣਾ ਕਿਤੇ ਭੀ ਪ੍ਰਤੀਤ ਨਹੀਂ ਹੁੰਦਾ-ਇਸੀ ਪ੍ਰਕਾਰ ਹੋਰ ਜੋ ਗੁਰੂ ਜੀ ਉਪਦੇਸ਼ ਕੀਤੇ ਹਨ ਸੋ ਭੀ ਸੁਣ ਲੈ ਯਥਾ ਕਥਿਤ॥ (ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ, ਕੋਊ ਬ੍ਰਹਮਚਾਰੀ ਕੋਊ ਜਤੀ ਅਭਮਾਨ ਬੋ॥ ਹਿੰਦੂ ਔ ਤੁਰਕ ਕੋਊ ਰਾਫ ਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥ ਕਰਤਾ ਕਰੀਮ ਸੋਈ ਰਾਜਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲ ਭਰਮ ਮਾਨਬੋ॥ ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਭੈ ਏਕੋ ਜੋਤਿ ਜਾਨਬੋ॥ 1॥ ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਹੀ ਮਾਨਸ ਸਬੈ ਏਕ ਪੈ ਅਨੇਕ ਕੋ ਪ੍ਰਭਾਵ ਹੈ॥ ਦੇਵਤਾ ਅਦੇਵ ਜਛ ਗੰਧ੍ਰਵ ਤੁਰਕ ਹਿੰਦੂ ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪਰ ਭਾਉ ਹੈ॥ ਏਕੈ ਨੈਨ ਏ ਕੈ ਕਾਨ ਏਕੈ ਬਾਨ ਖਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ॥ ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਹੀ ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥ ਕਿਉਂ ਭਾਈ ਜੀ! ਇਨ੍ਹਾਂ ਸ਼ਬਦਾਂ ਤੇ ਤਾਂ ਤੁਸੀਂ ਸਮਝ ਗਏ ਹੋਵੇਗੇ, ਜੋ ਗੁਰੂ ਦਸਮੇ ਪਾਤਸ਼ਾਹ ਦਾ ਕਯਾ ਸਿਧਾਂਤ ਸੀ ਅਤੇ ਤੁਹਾਡੇ ਚਿਤ ਵਿੱਚ ਇਹ ਬਾਤ ਭੀ ਜ਼ਰੂਰ ਆਇ ਗਈ ਹੋਵੇਗੀ ਕਿ ਆਦਮੀ ਦੀ ਅਸਲੀ ਜਾਤਿ ਕੋਈ ਨਹੀਂ ਹੈ, ਕਿੰਤੂ ਸਭ ਇਕੋ ਮਾਨੁਖ ਜਾਤ ਹੈ। ਇਸ ਵਾਸਤੇ ਜਿਥੋਂ ਤਕ ਹੋ ਸਕੇ ਤਾਂ ਸਿਖ ਧਰਮ ਦਾ ਉਪਦੇਸ਼ ਕਰਕੇ ਸਭ ਨੂੰ ਖਾਲਸਾ ਸਜਾਉਨਾ ਚਾਹੀਏ॥

**ਡਰਪੋਕ ਸਿੰਘ**-ਭਾਈ ਸਿਖਾ! ਜੋ ਤੈ ਬਚਨ ਆਖੇ ਹਨ ਸੋ ਠੀਕ ਠੀਕ ਹਨ, ਪਰ ਗੁਰੂ ਦੇ ਇਹ ਖਿਆਲ ਸਿੱਖਾਂ ਦੇ ਚਿਤਾਂ ਵਿਚ ਕਯੋਂ ਨਾ ਆਏ ਅਤੇ ਉਨ੍ਹਾਂ ਪਰ ਕਿਉਂ ਨ ਚੱਲੇ ?

**ਦਲੇਰ ਸਿੰਘ**-ਭਾਈ ਜੀ! ਖਿਆਲ ਪੂਰੇ ਕਿਸ ਤਰ੍ਹਾਂ ਹੁੰਦੇ ਜਦ ਖਾਲਸਾ ਵਾਲਸਾ ਅਤੇ ਟਾਲਸਾ ਹੋ ਗਿਆ ਅਰ ਅੰਨ ਮਤੀਆਂ ਦੇ ਪਿਛੇ ਲਗ ਤੁਰਿਆ ਹੈ। ਪਰੰਤੂ ਇਹ ਗੱਲ ਤੈਨੂੰ ਯਾਦ ਰਖਣੀ ਚਾਹੀਦੀ ਹੈ ਜੋ ਸਿੰਘ ਸਦਾ ਤੇ ਹੀ ਇਹ ਉਦਮ ਜ਼ਰੂਰ ਕਰਦੇ ਹਨ ਕਿ ਭਾਵੇਂ ਕਿਸੇ ਮਜ਼ਹਬ, ਕੌਮ ਅਤੇ ਦੇਸ਼ ਦਾ ਇਸਤ੍ਰੀ ਪੁਰਖ ਕਿਉਂ ਨਾ ਹੋਵੇ ਉਸ ਨੂੰ ਅਪਨੇ ਧਰਮ ਵਿੰਚ ਲੈ ਆਉਨਾ ਚਾਹੀਦਾ ਹੈ। ਜੈਸੇ ਕਿ ਮੁਸਲਮਾਨ ਅਤੇ ਮੁਸਲਮਾਨੀਆਂ ਤਾਂ ਹਜ਼ਾਰਾਂ ਖਾਲਸਾ ਧਰਮ ਵਿੱਚ ਆਇ ਚੁਕੇ ਹਨ ਅਤੇ ਅਜ ਕਲ ਭੀ ਕੁਝ ਇਹ ਰਸਮ ਚਲ ਪਈ ਹੈ। ਪ੍ਰੰਤੂ ਜੇ ਤੂੰ ਸਿੱਖਾਂ ਦੀ ਲੜਾਈ ਦਾ ਸ਼ਾਹ ਮੁਹੰਮਦ ਵਾਲਾ ਕਿੱਸਾ ਪੜ੍ਹ ਕੇ ਦੇਖੇਂਗਾ ਤਦ ਇਕ ਹੋਰ ਹੀ ਆਨੰਦ ਵਾਲੀ ਬਾਤ ਪਾਏਗਾ ਜੋ ਸੁਨ ਕੇ ਹੈਰਾਨ ਹੋਏਂਗਾ।

**ਡਰਪੋਕ ਸਿੰਘ**-ਭਾਈ ਸਿੰਘ! ਤੇਰੀਆਂ ਗੱਲਾਂ ਤਾਂ ਵਾਹਵਾ ਮਿੱਠੀਆਂ ਲਗਦੀਆਂ ਹਨ, ਅੱਛਾ ਉਹ ਭੀ ਸੁਨਾ ਦੇ ਜੋ ਕੀ ਹੈ?

**ਦਲੇਰ ਸਿੰਘ**-ਭਾਈ ਸਿੰਘਾ! ਤੇਰੀਆਂ ਗੱਲਾਂ ਤਾਂ ਵਾਹਵਾ ਮਿੱਠੀਆਂ ਲਗਦੀਆਂ ਹਨ, ਅੱਛਾ ਉਹ ਭੀ ਸੁਨ ਦੇ ਜੋ ਕੀ ਹੈ?

**ਦਲੇਰ ਸਿੰਘ**-ਭਾਈ! ਮਿੱਠੀਆਂ ਕਿਉਂ ਨਾ ਲਗਨ? ਮੈਂ ਕੋਈ ਆਪਨੇ ਲਾਭ ਵਾਸਤੇ ਆਖਦਾ ਹਾਂ, ਮੈਂ ਤਾਂ ਸਾਰੇ ਪੰਥ ਦੀ ਭਲਾਈ ਪਿਛੇ ਪ੍ਰਾਰਥਨਾ ਕਰਦਾ ਹਾਂ, ਉਹ ਗਲ ਏਹ ਹੈ ਕਿ ਜਦ ਸਿੰਘ ਅੰਗਰੇਜ਼ਾਂ ਨਾਲ ਲੜਨ ਚਲੇ ਸਨ ਤਦੋਂ ਆਪਸ ਵਿੱਚ ਜੋ ਸਲਾਹਾਂ ਕਰਦੇ ਸਨ ਸੋ ਉਸ ਸ਼ਾਹ ਮੁਹੰਮਦ ਨਾਮੇ ਮੁਸਲਮਾਨ ਨੇ ਇਸ ਤਰ੍ਹਾਂ ਲਿਖਯਾ ਹੈ, ਯਥਾ (ਜ਼ਬਤ ਕਰਾਂਗੇ ਮਾਲ ਫਰੰਗੀਆਂ ਦਾ ਉਥੋਂ ਲਿਆਵਾਂਗੇ ਦੌਲਤਾਂ ਨੀ॥ ਪਿਛੇ ਵੜਾਂਗੇ ਓਹਨਾਂ ਦੇ ਸਤਰ ਖਾਨੇ ਬੰਨ ਲਿਆਵਾਂਗੇ ਉਹਨਾਂ ਦੀਆਂ ਗੋਰੀਆਂ ਨੀ॥ ਕਾਬਲ ਵਿੱਚ ਪਠਾਣ ਜਿਉ ਅਲੀ ਅਕਬਰ ਮਾਰ ਵੱਢ ਕੇ ਕੀਤੀਆਂ ਪੋਰੀਆਂ ਨੀਂ॥ ਸ਼ਾਹ ਮੁਹੰਮਦਾ ਲਵਾਂਗੇ ਫੇਰ ਕੰਠੇ ਤਿੱਲੇਦਾਰ ਜੋ ਰੇਸ਼ਮੀ ਡੋਰੀਆਂ ਨੀਂ॥)

ਕਿਉਂ ਭਾਈ! ਤੈਂ ਸੁਨ ਲਿਆ, ਜੋ ਸਿੰਘਾਂ ਦੇ ਖਯਾਲ ਕੇਹੇ ਜੇ ਹੇ ਖੁਲਾਸੇ ਹੁੰਦੇ ਸੇ ਅਰ ਭਿੰਡੀ ਤੋਰੀਆਂ ਅਰ ਪਕੌੜੀਆਂ ਖਾਨ ਵਾਲਿਆਂ ਦੇ ਖਯਾਲ ਤੇ ਕੇਹੀ ਸਮਰੱਥਾ ਵਾਲੇ ਹੁੰਦੇ ਸਨ। ਜੋ ਜਦ ਅੰਗਰੇਜ਼ਾਂ ਨਾਲ ਲੜਾਈ ਵਾਸਤੇ ਜਾਨ ਲਗੇ ਸਨ ਤਦ ਆਮ ਸਿਪਾਹੀਆਂ ਦੇ ਇਹ ਖਯਾਲ ਥੇ ਕਿ ਅਸੀਂ ਯੂਰਪ ਦੇਸ਼ ਦੀ ਇਸਤ੍ਰੀਆਂ ਭੀ ਅਪਨੇ ਘਰਾਂ ਵਿੱਚ ਲੈ ਆਵਾਂਗੇ ਅਤੇ ਅਨੰਦ ਪੜ੍ਹਾਵਾਂਗੇ।

ਦੂਸਰਾ ਦਿੱਲੀ ਦੇ ਗਦਰ ਵਿੱਚ ਜੋ ਸਿਖ ਸਿਪਾਹੀਆਂ ਨੇ ਲੁਟ ਵਿੱਚ ਇਸਤ੍ਰੀਆਂ ਆਂਦੀਆਂ ਸਨ, ਜੋ ਉਹ ਉਨ੍ਹਾਂ ਦੀ ਅਪਨੀ ਜਾਤੀਆਂ ਦੀਆਂ ਨਹੀਂ ਸਨ, ਪਰ ਉਹ ਸਭ ਘਰੀਂ ਵਸਾ ਕੇ ਸਿੰਘਨੀਆਂ ਸਜਾਈਆਂ ਸਨ ਜਿਨ੍ਹਾਂ ਦੀ ਸੰਤਾਨ ਹੁਣ ਸਿੱਖਾਂ ਦੇ ਪੁਤ੍ਰ ਸਿੱਖ ਹਨ, ਉਹ ਸਿਖਨੀਆਂ ਬਣਕੇ ਭਾਈਚਾਰੇ ਵਿੱਚ ਵਰਤਦੀਆਂ ਹਨ, ਹੁਣ ਤੁਸੀਂ ਦਸੋ ਜੋ ਇਸ ਵਿੱਚ ਕਿਆ ਝੂਠ ਹੈ?

**ਡਰਪੋਕ ਸਿੰਘ**-ਲੈ ਭਾਈ! ਏਹ ਤਾਂ ਤੂੰ ਪੂਰੇ ਪੂਰੇ ਕਢ ਮਾਰੇ ਹਨ, ਫਿਰ ਹੁਣ ਕੀ ਕਰੀਏ ਸਾਨੂੰ ਭੀ ਦਸ, ਕਿਹੜੇ ਰਸਤੇ ਚਲੀਏ?

**ਦਲੇਰ ਸਿੰਘ**-ਤੈਨੂੰ ਹੋਰ ਕੀ ਕਹਨਾ ਹੈ? ਤੂੰ ਗੁਰੂ ਦੇ ਰਸਤੇ ਚਲ! ਜਿਸ ਤੇ ਪਕਾ ਸਿੱਖ ਬਣੇ ਤੇ ਏਹ ਕੰਮ ਕਰ, ਜੋ ਜਿਤਨੇ ਹਿੰਦੁਸਤਾਨ ਵਿੱਚ ਮੁਸਲਮਾਨਾਂ ਦੇ ਨਗਰ ਹਨ ਉਨ੍ਹਾਂ ਵਿੱਚ ਜਾਕੇ ਦਸਮ ਗੁਰੂ ਜੀਦੇ ਉਪਦੇਸ਼ ਕਰਕੇ ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਉ ਅਤੇ ਮਸੀਤਾਂ ਦੇ ਬਦਲੇ ਧਰਮਸ਼ਾਲਾਂ ਦੀ ਸੂਰਤ ਪਲਟਾਓ ਅਤੇ ਸਾਰੀ ਦੁਨੀਆਂ ਪਰ ਨਹੀਂ ਤਾਂ ਹਿੰਦੁਸਤਾਨ ਵਿੱਚ ਤਾਂ ਬਿਨ੍ਹਾਂ ਸਿਖੋਂ ਹੋਰ ਮੂਰਤ ਨਾ ਨਜ਼ਰ ਪਏ ॥

**ਡਰਪੋਕ ਸਿੰਘ**-ਭਾਈ! ਤੇਰੀਆਂ ਗੱਲਾਂ ਤੇ ਚਿਤ ਤਾਂ ਏਹੋ ਚਾਹੁੰਦਾ ਹੈ ਪਰ ਗੁਰਦੁਆਰੀਏ ਸਿੰਘ ਤੰਗ ਕਰਨਗੇ ਅਤੇ ਅਰਦਾਸੇ ਰੋਕ ਦੇਣਗੇ ਅਤੇ ਹੁਕਮ ਨਾਮੇ ਕਢ ਮਾਰਨਗੇ ਕਿ ਇਨ੍ਹਾਂ ਨਾਲ ਕੋਈ ਨਾ ਵਰਤੋ। ਫੇਰ ਕਿਆ ਕਰੋਗੇ ਅਤੇ ਕਿਸ ਅਗੇ ਜਾਕੇ ਪੁਕਾਰੇਂਗੇ?

**ਦਲੇਰ ਸਿੰਘ**-ਭਾਈ! ਜਦ ਤੈਂ ਪਿੰਡਾਂ ਦੇ ਪਿੰਡ ਸਿੰਘ ਕਰ ਦਿੱਤੇ ਅਤੇ ਉਹ ਰੁਪਏ ਲੈ ਕੇ ਗੁਰਦੁਆਰੇ ਆਏ ਤਦ ਸਾਰੇ ਸਿੰਘ ਪਰਸਿੰਨ ਹੋ ਜਾਣਗੇ ਤੈਂ ਕਦੇ ਨਹੀਂ ਸੁਣਿਆ ਕਿ ਸਖਨਾ ਹਥ ਮੂੰਹ ਨੂੰ ਨਹੀਂ ਜਾਂਦਾ।

ਸਮਾਪਤ

**ਪੰਜਾਬੀ ਸਾਡੀ ਮਾਂ ਬੋਲੀ ਹੈ**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ**
**ਪੰਜਾਬੀ ਪੜ੍ਹੋ**
**ਪੰਜਾਬੀ ਲਿਖੋ**
**ਪੰਜਾਬੀ ਸਿੱਖੋ**
**ਪੰਜਾਬੀ ਸਿਖਾਓ**
**ਪੰਜਾਬੀ ਦਾ ਸਨਮਾਨ ਕਰੋ।**

ਲੜੀਵਾਰ

# ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ
# ਦੁਰਗਾ ਪ੍ਰਬੋਧ ਦਾ ਸਰਲ ਪੰਜਾਬੀ ਕਵਿਤਾ ਵਿੱਚ ਅਨੁਵਾਦ

ਪਹਿਲੀ ਕਿਸ਼ਤ

ਮੂਲ ਲੇਖਕ: ਗਿਆਨੀ ਦਿੱਤ ਸਿੰਘ ਜੀ

ਅਨੁਵਾਦਕ: ਪ੍ਰਿੰ: ਨਸੀਬ ਸਿੰਘ ਸੇਵਕ

*ਦੁਰਗਾ ਪ੍ਰਬੋਧ ਗਿਆਨੀ ਦਿੱਤ ਸਿੰਘ ਜੀ ਦੀ 400 ਪੰਨਿਆਂ ਤੋਂ ਵੀ ਵੱਧ ਆਕਾਰ ਵਾਲੀ ਸ਼ਾਹਕਾਰ ਰਚਨਾ ਹੈ, ਜੋ ਕਿ ਪਦ ਅਤੇ ਗਦ ਦਾ ਸੁਮੇਲ ਹੈ। ਇਸ ਗ੍ਰੰਥ ਰਾਹੀਂ ਗਿਆਨੀ ਜੀ ਨੇ ਇਸ ਦੰਦ ਕਥਾ ਨੂੰ ਝੁਠਲਾਉਣ ਦੀ ਸਫਲ ਕੋਸ਼ਿਸ਼ ਕੀਤੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੁਰਗਾ ਦੇ ਪੁਜਾਰੀ ਸਨ। ਇਕ ਅੰਧ ਵਿਸ਼ਵਾਸ਼ ਪ੍ਰਚਲਿਤ ਹੋ ਚੁਕਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਦੀ ਵਾਰ ਵਿੱਚ ਦੁਰਗਾ ਦੀ ਪੂਜਾ ਕੀਤੀ ਹੈ। ਇਸੀ ਤਹਿਤ ਗੁਰਦੁਆਰਿਆਂ ਵਿੱਚ ਮੂਰਤੀਆਂ ਸਥਾਪਤ ਹੋ ਰਹੀਆਂ ਸਨ। ਗਿਆਨੀ ਜੀ ਨੇ ਤਰਕ ਤੇ ਦਲੀਲਾਂ ਨਾਲ ਇਹ ਸਿੱਧ ਕੀਤਾ ਹੈ ਕਿ ਗੁਰੂ ਜੀ ਦੁਰਗਾ ਦੇ ਪੁਜਾਰੀ ਨਹੀਂ ਸਨ।*

*ਕਵਿਤਾ ਤੇ ਵਾਰਤਿਕ ਵਿੱਚ ਲਿਖੀ ਇਸ ਰਚਨਾ ਵਿੱਚ ਜੋ ਕਵਿਤਾ ਲਿਖੀ ਗਈ ਹੈ ਉਸ ਵਿੱਚ ਫਾਰਸੀ, ਅਰਬੀ, ਬ੍ਰਿਜ ਤੇ ਉਰਦੂ ਭਾਸ਼ਾਵਾਂ ਦੀ ਵਰਤੋਂ ਕੀਤੀ ਗਈ ਹੈ ਜੋ ਆਮ ਪਾਠਕ ਨੂੰ ਸਮਝਣ ਵਿੱਚ ਮੁਸ਼ਕਲ ਹੁੰਦੀ ਹੈ। ਇਸ ਲਈ ਗਿਆਨੀ ਜੀ ਰਚਿਤ ਕਵਿਤਾ ਰੂਪ ਨੂੰ ਸਰਲ ਪੰਜਾਬੀ ਕਵਿਤਾ ਵਿੱਚ ਅਨੁਵਾਦ ਕਰਕੇ, ਭਾਈ ਦਿੱਤ ਸਿੰਘ ਪੱਤ੍ਰਿਕਾ ਰਾਹੀਂ ਲੜੀਵਾਰ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਇਹ ਉਲੱਥਾ ਗਿਆਨੀ ਜੀ ਦੀ ਤਰ੍ਹਾਂ ਛੰਦਾ-ਬੰਦੀ ਆਦਿ ਵਿੱਚ ਨਹੀਂ ਸਗੋਂ ਉਨ੍ਹਾਂ ਦੇ ਕੇਂਦਰੀ ਭਾਵ ਨੂੰ ਕਵਿਤਾ ਦੇ ਰੂਪ ਵਿੱਚ ਪੇਸ਼ ਕੀਤਾ ਹੈ ਪਰ ਜੋ ਵਾਰਤਕ ਹੈ ਉਸ ਨੂੰ ਉਸੇ ਰੂਪ ਵਿੱਚ ਰਖਿਆ ਗਿਆ ਹੈ। ਦੁਰਗਾ ਪ੍ਰਬੋਧ ਦਾ ਸਰਲ ਕਵਿਤਾ ਵਿੱਚ ਅਨੁਵਾਦ ਪ੍ਰਿੰ: ਨਸੀਬ ਸਿੰਘ ਸੇਵਕ ਦੁਆਰਾ ਕੀਤਾ ਗਿਆ ਹੈ ਜੋ ਕਿ ਅਕਤੂਬਰ ਅੰਕ ਤੋਂ ਸ਼ੁਰੂ ਕੀਤਾ ਜਾ ਰਿਹਾ ਹੈ। ਉਮੀਦ ਹੈ ਪਾਠਕ ਪਸੰਦ ਕਰਨਗੇ ਅਤੇ ਲੋੜੀਂਦੇ ਸੁਝਾਅ ਵੀ ਭੇਜਣਗੇ।*

*ਸੰਪਾਦਕ*

**ੴ ਸਤਿਗੁਰੂ ਪ੍ਰਸਾਦਿ**

'ਦੁਰਗਾ ਪ੍ਰਬੋਧ' (ਗਿਆਨੀ ਦਿੱਤ ਸਿੰਘ ਜੀ ਦੀ
ਸ਼ਾਹਕਾਰ ਰਚਨਾ ਦਾ ਸਰਲ ਭਾਸ਼ਾ ਵਿੱਚ ਤੱਤਸਾਰ)

(1)

ਓਟ ਲੈ ਕੇ ਦਸਮੇਂ ਪਿਤਾ ਜੀ ਦੀ,
ਮੈਂ ਹੈ ਇਕ ਕਲਮ ਉਠਾਈ।
ਦੁਰਗਾ ਪੂਜਨ ਦਾ ਭੁਲੇਖਾ,
ਦੂਰ ਕਰਕੇ ਮੈਂ ਕਰਨੀ ਭਰਪਾਈ।
ਕਿਉਂਕਿ ਦੁਰਗਾ ਪੂਜਕ ਕਹਿਣ ਲਗ ਪਏ।
ਗੁਰਾਂ ਨੂੰ ਅੱਜ ਸਾਰੇ,
ਇਸ ਦਾ ਖੁਲਾਸਾ ਕਰਨਾ ਹੈ ਮੈ।
ਗੁਰੂ ਜੀ ਹੋਵੇ ਆਪ ਸਹਾਈ ॥

(2)

ਪਹਿਲੇ ਗੁਰੂ ਨਾਨਕ ਦੀ ਜੋਤ ਦਾ,
ਉਹ ਤਾਂ ਦਸਵਾਂ ਅਵਤਾਰ ਸੀ,
ਦੁਖੀਆਂ ਦੇ ਦਰਦ ਦੂਰ ਕਰਨ ਵਾਲੀ
ਸੱਚਮੁੱਚ ਉਹ ਸਚੀ ਸਰਕਾਰ ਸੀ,
ਵਹਿਮਾਂ ਭਰਮਾਂ ਅਤੇ ਪਖੰਡਾਂ ਦਾ,
ਉਹ ਸੀ ਕਰਨ ਨਾਸ਼ ਆਇਆ।
ਨਿਮਾਣਿਆਂ ਦਾ ਮਾਣ ਸੀ ਉਹ ਤੇ,
ਤੇ ਨਿਆਸਰਿਆਂ ਨੂੰ ਕਰਦਾ ਪਿਆਰ ਸੀ।

(3)

ਇਨ੍ਹਾਂ ਅਗਿਆਨੀ ਲੋਕਾਂ ਨੇ,
ਇਕ ਵੱਡਾ ਭੁਲੇਖਾ ਪਾ ਦਿੱਤਾ।
ਤੇ ਗੁਰੂ ਗੋਬਿੰਦ ਸਿੰਘ ਜੀ ਨੂੰ,
ਇਨ੍ਹਾਂ ਦੁਰਗਾ ਪੁਜਾਰੀ ਬਣਾ ਦਿੱਤਾ।
ਖਾਲਸਾ ਨੂੰ ਪਖੰਡਾਂ ਆਡੰਬਰਾਂ ਵਿੱਚ,

ਫਿਰ ਤੋਂ ਇਨ੍ਹਾਂ ਫਸਾਇਆ।
ਇਥੋਂ ਤੱਕ ਕਿ ਗੁਰੂ ਜੀ ਦੀਆਂ,
ਸਭ ਕੁਰਬਾਨੀ ਤੱਕ ਭੁਲਾ ਦਿੱਤਾ

(4)

ਇਸ ਤੋਂ ਵੱਧ ਕੇ ਇਨ੍ਹਾਂ ਕਵੀਆਂ ਨੇ,
ਇਕ ਵੱਡਾ ਕਹਿਰ ਕਮਾਇਆ।
ਈਸ਼ਵਰ ਨੂੰ ਵੀ ਨਹੀਂ ਬਖਸ਼ਿਆ,
ਮੱਛ ਅਤੇ ਕਛੂ ਤੱਕ ਬਣਾਇਆ।
ਕਦੀ ਸੂਰ ਦੀ ਜੂਨੇ ਪਾ ਦਿੱਤਾ,
ਇਨ੍ਹਾਂ ਦੀ ਭੈੜੀ ਬੁੱਧੀ ਨੇ।
ਪੱਥਰ ਦੀ ਜੂਨ ਵਿੱਚ ਪਾ ਕੇ,
ਕਹਿੰਦੇ ਤੁਲਸੀ ਘਰ ਲੈ ਆਇਆ।

(5)

ਬੁਧੀਹੀਣ ਇਨ੍ਹਾਂ ਕਵੀਆਂ ਨੇ,
ਹੈ ਕੁਫਰ ਤੋਲਿਆਂ ਭਾਰੀ ਜੀ।
ਦਸਮੇਂ ਗੁਰੂ ਦੀ ਸ਼ਖਸੀਅਤ ਉੱਤੇ,
ਇਨ੍ਹਾਂ ਸੱਟ ਕਰਾਰੀ ਮਾਰੀ ਜੀ।
ਇਨ੍ਹਾਂ ਬਣਾਉਟੀ ਕਿੱਸਿਆਂ ਦੀ,
ਹੁਣ ਪੋਲ ਖੋਲਣੀ ਪੈਣੀ ਹੈ।
ਬਦਨਾਮੀ ਦਾ ਵੀ ਡਰ ਨਹੀਂ ਕੋਈ,
ਝੱਲਣੀ ਪੈ ਜਾਏ ਭਾਵੇਂ ਖੁਆਰੀ ਜੀ।

(6)

ਗੋਦੜੀ ਵਿੱਚ ਕਦੇ ਲਾਲ ਨਹੀਂ,
ਛੁਪਦੇ, ਲਸ਼ਲਸ਼ ਸਦਾ ਹੀ ਕਰਦੇ ਨੇ।
ਇਸੇ ਤਰ੍ਹਾਂ ਸੱਚ ਬੋਲਣ ਵਾਲੇ,
ਨਹੀਂ ਕਦੀ ਕਿਸੇ ਤੋਂ ਡਰਦੇ ਨੇ।
ਕਾਫ਼ਰ ਭਾਵੇਂ ਸੱਚਿਆਂ ਤਾਈ ਮਾਰ ਦਿੰਦੇ,
ਪਰ ਉਹ ਤਾਂ ਮਰਕੇ ਵੀ ਮਰਦੇ ਨਹੀਂ।
ਧਰਤੀ ਵਿੱਚ ਗੱਡੇ ਜਾਂਦੇ, ਸੂਲੀ ਚੜ੍ਹ ਜਾਂਦੇ,
ਐਸੇ ਸੱਚੇ ਸੂਰਮੇ ਸੀਸ ਤਲੀ ਤੇ ਧਰਦੇ ਨੇ।

(7)

ਬੁਰੇ ਤੋਂ ਬੁਰਾ ਵੀ ਜੇ ਕਹੇਂ ਮੈਨੂੰ,
ਮੈਂ ਗੁੱਸਾ ਜ਼ਰਾ ਨਹੀਂ ਕਰਾਂਗਾ ਜੀ।
ਇਨ੍ਹਾਂ ਲੋਕਾਂ ਨੇ ਗੁਰ ਵੀ ਨਹੀਂ ਬਖਸ਼ੇ,
ਨਿੰਦਾ ਕਰਨ ਤੋਂ ਨਾ ਮੈਂ ਡਰਾਂਗਾ ਜੀ।
ਸਮਾਂ ਆ ਗਿਆ ਖੁਲਾਸਾ ਕਰਨ ਦਾ ਏ,
ਕਰਾਂ ਖੋਲ੍ਹ ਕੇ ਮੈਂ ਬਿਆਨ ਸਾਰਾ।
ਭੇਦ ਇਕ, ਇਕ ਕਰਕੇ ਦਸਾਂਗਾ ਮੈਂ,
ਅਤੇ ਸ਼ਾਹਦੀ ਮੈਂ ਸੱਚ ਦੀ ਭਰਾਂਗਾ ਜੀ।

(8)

ਸਿਦਕ ਵਾਲੜੇ ਪਿਛੇ ਹਟਦੇ ਨਹੀਂ,
ਸਚ ਬੋਲਦੇ ਸ਼ਰੇ ਬਜ਼ਾਰ ਮੀਆਂ।
ਮਰਨ ਪਿਛੋਂ ਹੈ ਉਨ੍ਹਾਂ ਦੀ ਕਦਰ ਪੈਂਦੀ,
ਵਾਰਾਂ ਗਾਉਂਦਾ ਰਹੇ ਸਾਰਾ ਸੰਸਾਰ ਮੀਆਂ।
ਜਿਸ ਨੇ ਵੱਖਰੀ ਪਹਿਚਾਣ ਖਾਤਰ,
ਸਾਜਿਆ ਸੀ ਖਾਲਸਾ ਪੰਥ ਖਾਲਸ। .
ਦੁਰਗਾ ਪੁਜਾਰੀ ਕਿਵੇਂ ਹੋ ਸਕਦਾ,
ਬਾਜਾਂ ਵਾਲੜਾ ਸੱਚੀ ਸਰਕਾਰ ਮੀਆਂ।

(9)

ਇਹ ਲਾਈ ਗਈ ਤੋਹਮਤ ਗੁਰਾਂ ਉਤੇ,
ਖੰਡਨ ਤਰਕ ਨਾਲ ਕਰਾਂਗਾ ਬਿਆਨ ਜੀ।
ਇਕ ਇਕ ਗੱਲ ਦਾ ਮੈਂ ਕਰਾਂਗਾ ਖੁਲਾਸਾ,
ਤੂੰ ਵੀ ਸੁਣ ਲਈਂ ਧਰਕੇ ਧਿਆਨ ਜੀ।
ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ,
ਦਿਆਂਗਾ ਮੈਂ ਸਾਰੀਆਂ ਉਦਾਹਰਣਾਂ।
ਤਾਂ ਕਿ ਜਾਣ ਲਵੇ ਸਭ ਮਾਈ ਭਾਈ,
ਕਰ ਲਊ ਨਿਤਾਰਾ ਫਿਰ ਸਾਰਾ ਜਹਾਨ ਜੀ।

**ਦੁਰਗਾ ਭਗਤ**

(1)

ਤੂੰ ਜੋ ਲਿਖਣ ਲਗਾ ਏ ਖਾਲਸਾ ਜੀ,
ਮੈਨੂੰ ਸਮਝ ਨਹੀਂ, ਜੋ ਤੂੰ ਕਹਿ ਰਿਹਾ ਏ।
ਜੇ ਦੁਰਗਾ ਦਾ ਭਗਤ ਨਹੀਂ ਗੁਰੂ ਗੋਬਿੰਦ,
ਫਿਰ ਸੰਸਾਰ ਕਿਉਂ ਭੁਲੇਖੇ 'ਚ ਪੈ ਰਿਹਾ ਏ।
ਇਥੋਂ ਤੱਕ ਕਿ ਗੁਰੂ ਦੁਰਗਾ ਤੋਂ ਵਰ, ਸੀ ਲੈਂਦੇ,

ਹਰ ਕੰਮ ਕਰਨ ਤੋ ਪਹਿਲਾਂ।
ਹਰ ਕਵੀ ਤਾਹੀਓਂ ਵਿੱਚ ਸਾਖੀਆਂ ਦੇ,
ਤਰਕ ਇਹੋ ਹੀ ਮਾਣ ਨਾਲ ਲੈ ਰਿਹਾ ਏ।

(2)

ਪਰ ਤੂੰ ਤਾਂ ਇਸ ਦੇ ਉਲਟ ਏਂ,
ਕਿ ਗੁਰਾਂ ਨੇ ਨਹੀਂ ਸੀ ਦੁਰਗਾ ਪੁਜਾਈ।
ਮੈਨੂੰ ਇਹ ਸਮਝ ਨਹੀਂ ਆਂਵਦੀ ਏ,
ਮੱਤ ਤੇਰੀ ਕਿਥੇ ਤੁਰ ਗਈ ਭਾਈ।
ਇਸ ਨੂੰ ਸਾਰਾ ਜਗ ਹੈ ਜਾਣਦਾ,
ਮੈਨੂੰ ਵੀ ਸ਼ੱਕ ਨਹੀਂ ਹੈ ਕੋਈ।
ਇਥੋਂ ਤੱਕ ਕਿ ਦੁਰਗਾ ਤੋਂ ਵਰ ਲੈ ਕੇ,
ਪੰਥ ਸਾਜਿਆ ਸੀ ਗੁਰਾਂ ਨੇ ਖਾਲਸਾਈ।

(3)

ਸਾਰੇ ਹੀ ਗੁਰ ਬਿਲਾਸ ਪਏ ਦਸਦੇ ਨੇ,
ਕਿ ਪ੍ਰਗਟ ਗੁਰਾਂ ਨੇ ਕਰਵਾਈ ਸੀ ਭਵਾਨੀ।
ਇਹੋ ਹੀ ਹੈ ਅੱਜ ਸੱਚ ਬਣ ਗਿਆ,
ਤੇ ਬਣ ਗਈ ਘਰ ਘਰ ਦੀ ਕਹਾਣੀ।
ਫਿਰ ਵੀ ਤੂੰ ਕਵੀਆਂ ਦੇ ਸੱਚ ਤਾਈਂ,
ਅੱਜ ਵੀ ਮਿਥਿਆ ਪਿਆ ਦਸੇਂ।
ਇਸ ਤੋਂ ਵੀ ਵੱਧ ਕੇ ਤੂੰ ਦਸਦਾ,
ਇਨ੍ਹਾਂ ਕਵੀਆਂ ਨੂੰ ਮੂੜ੍ਹ ਅਗਿਆਨੀ।

(4)

ਕੋਈ ਸ਼ੱਕ ਨਹੀਂ ਕਿ ਪ੍ਰਗਟ ਹੋ ਕੇ,
ਦੁਰਗਾ ਨੇ ਕੀਤੀ ਸ਼ੇਰ ਦੀ ਸਵਾਰੀ ਜੀ।
ਇਹੋ ਹੀ ਤਾਂ ਇਤਿਹਾਸ ਹੈ ਪਿਆਰੇ,
ਕਵੀਆਂ ਨੇ ਐਵੇਂ ਝੱਖ ਨਹੀਂ ਮਾਰੀ ਜੀ।
ਤੂੰ ਦੇਖ ਲੈ ਪੜ੍ਹ ਕੇ ਗੁਰ ਬਿਲਾਸ ਤਾਈਂ,
ਸਾਰੀ ਸਮਝ ਆ ਜਾਊਗੀ ਤੈਨੂੰ।
ਐਵੇਂ ਬੋਲ ਨਾ ਤੂੰ ਊਲ ਜਲੂਲ ਐਸਾ,
ਨਹੀਂ ਤਾਂ ਲੋਕੀਂ ਕਹਿਣਗੇ ਦੁਰਾਚਾਰੀ ਜੀ।

**ਤੱਤ ਖਾਲਸਾ**

(1)

ਕਹਾਣੀ ਇਹ ਅਗਿਆਨੀ ਕਵੀਆਂ ਨੇ,
ਸੋਚ ਸਮਝ ਕੇ ਬਣਤ ਬਣਾਈ ਹੈ ਜੀ।
ਸਾਰਿਆਂ ਨੇ ਹੀ ਮੱਖੀ ਤੇ ਮੱਖੀ ਮਾਰੀ,
ਗੱਲ ਅੱਗੇ ਤੋਂ ਅੱਗੇ ਸੁਣਾਈ ਹੈ ਜੀ।
ਜਿਹੜੇ ਗੁਰਮਤਿ ਦੇ ਕੋਲੋਂ ਨੇ ਸੇਧ ਲੈਂਦੇ,
ਉਹ ਗੁਰਮਤਿ ਅਨੁਸਾਰ ਹੀ ਚਲਦੇ ਨੇ।
ਮੈਂ ਸ਼ੰਕਾ ਹਰ ਇਕ ਕਰਾਂਗਾ ਦੂਰ ਤੇਰੀ,
ਐਵੇਂ ਮਾਰਾਂਗਾ ਨਹੀਂ ਭਕਾਈ ਹੈ ਜੀ।

**ਵਾਰਤਕ:** ਬਾਹਰਮੁਖੀ ਵਿਰਤੀ ਨਾਲ ਵਿਚਾਰਨ ਤੇ ਇਸ ਭਰਮ ਵਿੱਚ ਪੁਰਖ ਜ਼ਰੂਰ ਜਾਂਦਾ ਹੈ ਕਿ ਕਿਆ ਅੱਜ ਤੱਕ ਜੋ ਸਾਰੇ ਲੋਗ ਇਸ ਬਾਤ ਨੂੰ ਮੰਨਦੇ ਆਏ ਹਨ ਕਿ ਗੁਰੂ ਜੀ ਨੇ ਦੇਵੀ ਨੂੰ ਪੂਜਿਆ ਸਾ ਸੋ ਕਿਆ ਭੁੱਲੇ ਹੋਏ ਹਨ?

ਦੂਸਰੇ ਜੋ ਸਭ ਸਿੱਖਾਂ ਦੀ ਤਾਰੀਖਾਂ ਅਤੇ ਗੁਰੂ ਬਿਲਾਸ ਇਸ ਬਾਤ ਨੂੰ ਵੱਡੇ ਜ਼ੋਰ ਨਾਲ ਹਿੱਕ ਕਰਾਮਾਤ ਦੇ ਢੰਗ ਪਰ ਲਿਖਦੇ ਹਨ ਜੋ ਕਿਆ ਕਦੇ ਸਾਰੇ ਝੂਠੇ ਹੋ ਸਕਦੇ ਹਨ?

ਇਸ ਦਾ ਉੱਤਰ ਕੇਵਲ ਇਤਨਾ ਹੀ ਹੈ ਕਿ ਗੁਰੂ ਬਿਲਾਸਾਂ ਦੇ ਬਨਾਉਨ ਵਾਲੇ ਕਵੀਆਂ ਨੇ ਅਪਨੇ ਅਗਯਾਨ ਨਾਲ ਮਿਲੇ ਹੋਏ ਪ੍ਰੇਮ ਦੇ ਅਧੀਨ ਹੋ ਕੇ ਗੁਰੂ ਮਹਾਰਾਜ ਵਾਲੇ ਚਰਿਤਾਂ ਦੀ ਮੂਰਤੀ ਅਪਨੇ ਹੀ ਖਿਆਲ ਦੇ ਅਨੁਸਾਰ ਉਤਾਰੀ ਹੈ, ਕਿੰਤੂ ਉਹ ਗੁਰੂ ਪ੍ਰਾਕ੍ਰਿਤਕ ਸੁਭਾਵ ਹੈ ਕਿ ਜਦ ਉਹ ਕਿਸੇ ਵਸਤੂ ਦਾ ਵਰਨਣ ਕਰਦਾ ਹੈ ਤਦ ਆਪਨੇ ਮਨ ਦੇ ਭਾਵ ਅਨੁਸਾਰ ਹੀ ਰਚਨਾ ਕਰਦਾ ਹੈ, ਜਿਸ ਪਰ ਬੁੱਧੀਮਾਨਾਂ ਨੂੰ ਵਿਚਾਰਨਾ ਚਾਹੀਦਾ ਹੈ ਕਿ ਉਹ ਮੂਰਤੀ ਉਸ ਦੇ ਉਪਾਸ਼ਯ ਦੀ ਨਹੀਂ ਹੁੰਦੀ ਕਿੰਤੂ ਕੇਵਲ ਉਪਾਸਕ ਦੇ ਅਪਨੇ ਸੰਕਲਪ ਦੀ ਹੁੰਦੀ ਹੈ।

ਇਸ ਪਰ ਇਕ ਮੋਟਾ ਜੇਹਾ ਦ੍ਰਿਸ਼ਟਾਂਤ ਇਹ ਹੈ ਕਿ ਜਦ ਅਸੀਂ ਪੰਜ ਯਾ ਸੱਤ ਆਦਮੀਆਂ ਨੂੰ ਬੁਲਾਕੇ ਇਹ ਆਖੀਏ ਕਿ ਤੁਸੀਂ ਇਕ-ਇਕ ਮੂਰਤੀ ਭੂਤਨੇ ਅਰ ਇਕ-ਇਕ ਦੇਵਤੇ ਦੀ ਬਣਾਕੇ ਲਿਆਵੋ, ਤਾਂ ਉਹ ਸਾਰੇ ਆਦਮੀ ਅਪਨੇ-ਅਪਨੇ ਦਿਲ ਵਿੱਚ ਅਪਨੇ ਸੰਕਲਪ ਦੀ ਹੀ ਮੂਰਤੀਆਂ ਰਚਕੇ ਕਾਗਤ ਪਰ ਉਤਾਰ ਲਿਆਉਨਗੇ, ਪਰੰਤੂ ਉਨ੍ਹਾਂ ਦੀ ਹਰ ਇਕ ਮੂਰਤੀ ਇਕ ਦੂਜੇ ਨਾਲੋਂ ਵਿਲੱਖਨ ਹੋਵੇਗੀ। ਇਸ ਦਾ ਕਾਰਨ ਇਹੋ ਹੈ ਜੋ ਉਨ੍ਹਾਂ ਭੂਤਾਂ ਅਰ ਦੇ

ਵਤਿਆਂ ਦੀਆਂ ਨਹੀਂ ਬਨਾਈਆਂ ਕਿੰਤੂ ਅਪਨੇ-ਅਪਨੇ ਸੰਕਲਪ ਦੀਆਂ ਹੀ ਰਚੀਆਂ ਹਨ। ਇਸੇ ਵਾਸਤੇ ਇਕ ਵੱਡੇ ਵਿਦਵਾਨ ਅੰਗ੍ਰੇਜ ਨੇ ਭੀ ਲਿਖਿਆ ਹੈ ਕਿ ਹਰ ਇਕ ਆਦਮੀ ਨੇ ਪਰਮੇਸ਼ਵਰ ਦੀ ਮੂਰਤੀ ਨੂੰ ਭੀ ਅਪਨੇ ਸੰਕਲਪ ਦੇ ਅਨੁਸਾਰ ਹੀ ਮੰਨਿਆਂ ਹੋਇਆ ਹੈ, ਜਿਸ ਪਰ ਉਹ ਲਿਖਦਾ ਹੈ "ਕਿ ਕਲਪਨਾ ਕਰ ਲੈਵੋ ਕਿ ਜੇ ਇੱਕ ਭੈਂਸ ਨੂੰ ਵੀ ਪਰਮੇਸ਼ਵਰ ਦੀ ਮੂਰਤੀ ਕਲਪਨ ਦਾ ਖਿਆਲ ਆ ਜਾਵੇ ਤਦ ਉਹ ਭੀ ਏਸ ਤਰ੍ਹਾਂ ਕਲਪ ਲੇਵੋ, ਕਿ ਈਸ਼ਵਰ ਇੱਕ ਭਾਰੀ ਬੂਰੇ ਰੰਗ ਦਾ ਝੋਟਾ ਹੈ ਅਰ ਉਹ ਇੱਕ ਵੱਡੇ ਲੰਬੇ ਚੌੜੇ ਹਰੇ ਭਰੇ ਘਾਸ ਦੇ ਖੇਤ ਵਿੱਚ ਚੁਗਦਾ ਹੈ ਫਿਰ ਜਦ ਰੱਜ ਜਾਂਦਾ ਹੈ ਤਦ ਇੱਕ ਸੋਹਣੇ ਪਾਣੀ ਦੇ ਭਰੇ ਹੋਏ ਤਾਲਾਬ ਵਿੱਚ ਜਾ ਕੇ ਤਾਰੀਆਂ ਲੈਂਦਾ ਹੈ, ਉਥੋਂ ਨਿਕਲਕੇ ਹਿੱਕ ਸੰਘਨੇ ਸਾਏ ਵਾਲੇ ਰੁੱਖ ਹੇਠ ਜਾ ਕੇ ਲੇਟ ਜਾਂਦਾ ਹੈ।" ਇਸ ਕਥਨ ਤੇ ਇਹੋ ਸਿੱਧ ਹੁੰਦਾ ਹੈ ਕਿ ਹਰ ਇੱਕ ਪੁਰਖ ਅਪਨੇ ਕਲਪੇ ਹੋਏ ਇਸ਼ਟ ਦੀ, ਉਸ ਦੀ ਅਸਲੀ ਸੂਰਤ ਦੇਖੇ ਬਿਨਾਂ ਹੀ ਅਪਨੀ ਮਨ ਘੜਤ ਮੂਰਤੀ ਬਨਾ ਲੈਂਦਾ ਹੈ। ਏਸੇ ਤਰ੍ਹਾਂ ਸਾਡੇ ਕਵੀ ਭਾਈਆਂ ਨੇ ਭੀ ਗੁਰਮਤ ਦੇਖੇ ਬਿਨਾਂ ਗੁਰੂ ਜੀ ਦੇ ਚਰਿਤਾਂ ਨੂੰ ਅਪਨੇ ਖਿਆਲ ਦੇ ਮੁਤਾਬਕ ਬਨਾ ਕੇ ਲੋਗਾਂ ਵਿੱਚ ਪਰਗਟ ਕਰ ਦਿੱਤਾ ਹੈ।

**(2)**

ਆਪਣੇ ਆਪਣੇ ਢੰਗ ਦੇ ਨਾਲ ਸਾਰੇ ,<br>
ਕਵੀਆਂ ਨੇ ਅਨਰਥ ਕਮਾਇਆ ਏ।<br>
ਜਿੱਦਾਂ ਗੁਰੂ ਦੀ ਸਾਖੀ ਵਿੱਚ ਇਨ੍ਹਾਂ,<br>
ਕੀਟਭ ਨੂੰ ਕੀੜਿਆਂ ਦਾ ਦੇਸ਼ ਬਣਾਇਆ ਏ।<br>
ਜਦ ਕਿ ਸਾਖੀ ਵਿੱਚ ਕੀਟਭ ਦੇ ਰਾਜੇ ਨੂੰ,<br>
ਗੁਰੂ ਨਾਨਕ ਨੇ ਉਪਦੇਸ਼ ਸੀ ਦਿੱਤਾ।<br>
ਇਸੇ ਤਰ੍ਹਾਂ ਮਾਰ ਗਪੌੜੇ ਕਵੀਆਂ ਨੇ,<br>
ਦੁਰਗਾ ਪੂਜਕ ਦਾ ਭੁਲੇਖਾ ਪਾਇਆ ਏ।

**ਵਾਰਤਕ:** ਇਸ ਦਾ ਭਾਵ ਭੀ ਏਹੋ ਹੈ ਕਿ ਕਈ ਜਗ੍ਹਾ ਪਰ ਅਸਲੀ ਤੱਤ ਦੇ ਗਿਆਨ ਨਾ ਹੋਣ ਤੇ ਭੀ ਕਵੀ ਲੋਗ ਅਰਥੋਂ ਅਨਰਥ ਕਰ ਜਾਂਦੇ ਹਨ, ਜੈਸਾ ਕਿ ਗੁਰੂ ਨਾਨਕ ਦੇਵ ਜੀ ਦੇ ਕੀਟਭ ਦੇਸ਼ ਵਿੱਚ, ਜੋ ਦੱਖਨ ਵਿੱਚ ਹੈ ਜਾਨ ਦੀ ਸਾਖੀ ਨੂੰ ਜਨਮਸਾਖੀ ਬਨਾਉਣ ਵਾਲੇ ਕਵੀ ਨੇ ਕੀੜਿਆਂ ਦੇ ਦੇਸ ਵਿੱਚ ਜਾ ਕੇ ਗੁਰੂ ਜੀ ਦਾ ਉਨ੍ਹਾਂ ਦੇ ਰਾਜੇ ਨੂੰ ਮਿਲਨਾ ਕਥਨ ਕੀਤਾ ਹੈ। ਅਰ ਕਈ ਜਗ੍ਹਾ ਜਨਮ ਸਾਖੀ ਦੀ ਕਥਾ ਵਿੱਚ ਲੋਗ ਇਸ ਬਾਤ ਨੂੰ ਸੱਚੀ ਕਰਨ ਲਈ "ਕੀੜਾ ਥਾਪ ਦੇਇ ਪਾਤਸ਼ਾਹੀ" ਸ਼ਬਦ ਦਾ ਪ੍ਰਮਾਣ ਦਿੰਦੇ ਹਨ, ਪ੍ਰੰਤੂ ਅਸਲ ਵਿੱਚ ਗੁਰੂ ਜੀ ਨੇ ਉਸ ਕੀਟਭ ਦੇਸ ਦੇ ਰਾਜੇ ਨੂੰ ਉਪਦੇਸ਼ ਕੀਤਾ ਸੀ। ਇਸ ਦੇ ਅਰਥ ਨੂੰ ਨਾ ਸਮਝ ਕੇ ਕੀੜੇ ਬਨਾ ਦਿੱਤੇ। ਇਸ ਤੇ ਸਿੱਧ ਹੁੰਦਾ ਹੈ ਕਿ ਅਸਲੀ ਭਾਵ ਦੇ ਨਾ ਜਾਨਨ ਤੇ ਭੀ ਪੁਰਖ ਕੁਝ ਦਾ ਕੁਝ ਲਿਖ ਸਕਦਾ ਹੈ, ਅਰ ਉਸੇ ਨੂੰ ਅੱਗੇ ਲੋਗ ਮੰਨਦੇ ਚਲੇ ਜਾਂਦੇ ਹਨ। ਜੈਸਾ ਕਿ ਇਕ ਮਹਾਤਮਾਂ ਦਾ ਕਥਨ ਹੈ ਕਿ "ਜਗ ਕੀ ਭੇਡਾ ਚਾਲ ਚਲਤੇ ਕੇ ਪਾਛੇ ਚਲੇ। ਪਰਮਾਰਥ ਨਹਿ ਸਮ੍ਹਾਲ ਦੇਖੋ ਜਗ ਕੀ ਮੂਰਖਤਾ।" ਇਸ ਦਾ ਭਾਵ ਇਹੋ ਹੈ ਕਿ ਸੰਸਾਰ ਦੇ ਅਗਿਆਨੀ ਜੀਵਾਂ ਦਾ ਸੁਭਾਵ ਭੇਡਾਂ ਦੇ ਟੋਲੇ ਜੇਹਾ ਹੁੰਦਾ ਹੈ ਜਿਸ ਤਰ੍ਹਾਂ ਉਹ ਬਿਨ੍ਹਾਂ ਬਿਚਾਰੇ ਇਕ ਦੂਜੀ ਦੇ ਮਗਰ ਚਲੀਆਂ ਜਾਂਦੀਆਂ ਹਨ ਏਸੇ ਤਰ੍ਹਾਂ ਇਹ ਭੀ ਅਪਨੇ ਵਿਚਾਰ ਨੂੰ ਤਿਆਗ ਕੇ 'ਗੱਡੀ ਰਾਹ ਗਡੀਰੇ ਰਾਹ' ਵਾਲੀ ਗੱਲ ਜਾਨਕੇ ਲਗੇ ਜਾਂਦੇ ਹਨ, ਇਸੇ ਲਈ ਸਾਡੇ ਭਾਈਆਂ ਨੇ ਭੀ ਦਸਮੇਂ ਪਾਤਸ਼ਾਹ ਜੀ ਦੇ ਸਿਧਾਂਤ ਤੋਂ ਉਲਟ ਇਸ ਦੁਰਗਾ ਪੂਜਨ ਵਾਲੀ ਕਹਾਣੀ ਨੂੰ ਕਵੀਆਂ ਦੇ ਲਿਖਣੇ ਅਤੇ ਅਗਿਆਨੀ ਲੋਗਾਂ ਦੇ ਕਥਨ ਪਰ ਵਿਸ਼ਵਾਸ਼ ਕਰਕੇ ਪੱਕਾ ਨਿਸ਼ਚਾ ਕਰ ਲੀਤਾ ਹੈ, ਜਿਸ ਤੇ ਇਸ ਅੰਧਕਾਰ 'ਚੋਂ ਕੱਢਕੇ ਗੁਰਮਤ ਦੇ ਪ੍ਰਕਾਸ਼ ਵਿੱਚ ਅਪਨੇ ਭਾਈਆਂ ਨੂੰ ਲਿਆਉਨਾ ਅਸੀਂ ਅਪਨਾ ਧਰਮ ਜਾਨਕੇ ਏਥੇ ਕਥਨ ਕਰਦੇ ਹਾਂ॥

**(3)**

ਇਸ ਅੰਧਕਾਰ 'ਚੋਂ ਕੱਢ ਕੇ ਜੀ ,<br>
ਮੈਂ ਤਾਂ ਸਹੀ ਰਸਤਾ ਵਿਖਾਉਣਾ ਏ।<br>
ਕਿ ਕਿਵੇਂ ਇਹ ਝੂਠ ਸਚ ਬਣ ਗਿਆ,<br>
ਮੈਂ ਤਾਂ ਇਸ ਦਾ ਰਾਜ ਸਮਝਾਉਣਾ ਏ,<br>
ਦੇ-ਦੇ ਦਲੀਲਾਂ ਹਰ ਇਕ ਸ਼ੱਕ ਦਾ,<br>
ਕਰਾਂਗਾ ਮੈਂ ਨਿਤਾਰਾ ਹੁਣ ਤਾਂ ਕਿ,<br>
ਦਸਮ ਗੁਰੂ ਤਾਂ ਦੇਵੰਨ ਦਾ ਦੇਵ ਆਪ ਸੀ।<br>
ਉਸ ਨੇ ਕਿਸੇ ਹੋਰ ਨੂੰ ਕਿਉਂ ਧਿਆਉਂਣਾ ਏ।

**ਚਲਦਾ** **9465216530**

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ।
ਫੋਨ ਨੰ: 0172-5072937

ਸੈਦ ਖਾਂ ਤ੍ਰਬਕਿਆ, ਵੇਖਿਆ ਕਿ ਕਲਗੀ ਤੋੜੇ ਵਾਲਾ ਗੁਰੂ ਸਾਹਮਣੇ ਖੜ੍ਹਾ ਲਲਕਾਰ ਰਿਹਾ ਹੈ । ਇਹ ਝੁਕਿਆ ਤੇ ਸਲਾਮ ਕਰਕੇ ਆਖਣ ਲੱਗਾ । ਵਾਹਵਾ ਵਲੀ ਅੱਲਾਹ, ਓ ਦਿਲਾਂ ਦੀ ਜਾਨਣ ਵਾਲਿਆ । ਮੇਰੇ ਦਿਲ ਦੀ ਬੁਝ ਕੇ ਏਥੇ ਆ ਗਿਆ ਹੈਂ । ਗਿ: ਗਿਆਨ ਸਿੰਘ ਜੀ ਦਾ ਕਥਨ ਹੈ ।

ਚੋਪਈ – ਜਸ ਗੁਰ ਕਾ ਥਾ ਉਨ ਬਹੁ ਸੁਨਿਓ ॥
ਯਾ ਬਿਦ ਤਿਸ ਨੇ ਮਨ ਮੈ ਗੁਨਿਓ ॥
ਜੌਂ ਗੁਰ ਸਾਚ ਵਲੀ ਹੈ ਭਾਰਾ ॥
ਤੋ ਮੋਹ ਦੇਵਹਿ ਅਬੀ ਦੀਦਾਰਾ ॥
(ਪੰਥ ਪ੍ਰਕਾਸ਼)

ਗੁਰੂ ਜੀ ਨੇ ਫਿਰ ਵੰਗਾਰ ਕੇ ਆਖਿਆ, ਸੈਦ ਖਾਂ ! ਕਰ ਲੈ ਵਾਰ, ਦਿਲ ਦਾ ਗੁਬਾਰ ਕੱਢ ਲੈ, ਕੀਤੇ ਵਹਿਦੇ ਤੇ ਇਕਰਾਰ ਪੂਰੇ ਕਰ ਲੈ ਭਲਾ, ਕੋਈ ਮਨ ਵਿਚ ਸੰਸਾ ਨਾ ਰਹਿ ਜਾਈ ।

ਸੈਦ ਖਾਂ ਨੇ ਨਿੰਮਰਤਾ ਨਾਲ ਆਖਿਆ । ਹਜ਼ੂਰ ਵਾਰ ਕੀ ਕਰਨਾ ਹੈ, ਆਪ ਵਾਰ ਖਾ ਘਾਇਲ ਹੋ ਚੁਕਾ ਹਾਂ, ਹੁਣ ਤਾਂ ਆਪ ਦੇ ਅਨੀਆਲੇ ਤੀਰਾਂ ਨਾਲ ਫੱਟੜ ਹੋ ਚੁੱਕਾ ਹਾਂ, ਮਿਹਰਾਂ ਦੇ ਸਾਈਂ ! ਓ ਮਲ੍ਹਮਾਂ ਵਾਲਿਆ ! ਹੁਣ ਤਾਂ ਮਲ੍ਹਮਾਂ ਦੀ ਲੋੜ ਹੈ: ਸੱਜਰੇ ਫਟਾਂ ਤੇ ਲਾ ਮਲ੍ਹਮ । ਹੁਣ ਸੈਦ ਖਾਂ ਵਾਰ ਕਰਨ ਵਾਲਾ ਨਹੀਂ ਰਿਹਾ । ਓਹ ਸੈਦ ਖਾਂ ਲਦ ਗਿਆ ਜਿਹੜਾ ਗ੍ਰਿਫਤਾਰ ਕਰਨ ਆਇਆ ਸੀ । ਹੁਣ ਤਾਂ ਸੈਦ ਖਾਂ ਗੁਰੂ ਗੋਬਿੰਦ ਸਿੰਘ ਜੀ ਦੀ ਗਰਫਤ ਵਿਚ ਹੈ । ਹੁਣ ਸੈਦ ਖਾਂ ਗਰੂਰ ਵਾਲਾ ਨਹੀਂ ਰਿਹਾ, ਬਲਕਿ ਹੁਣ ਤਾਂ ਨਿਮਾਣਾ ਤੇ ਨਿਤਾਣਾ ਸੈਦ ਖਾਂ ਆਪ ਦੀ ਮਿਹਰ ਦਾ ਪਾਤਰ ਹੈ । ਮਿਹਰਾਂ ਦੇ ਸਾਈਂ ! ਕਰ ਦੇਹ ਰਹਿਮਤ ਤੇ ਲਾ ਦੇਹ ਬੰਨੇ, ਇਹ ਕਹਿ ਕੇ ਚਰਣਾਂ ਤੇ ਢਹਿ ਪਿਆ ।

ਹਜ਼ੂਰ ਨੇ ਫੁਰਮਾਇਆ । ਸੈਦ ਖਾਂ ! ਕੀ ਗਲ ਬਣੀ, ਇਤਨਾ ਆਜਜ਼ ਕਿਉਂ ਹੋ ਗਿਆ ਹੈਂ ?

ਸੈਦ ਖਾਂ ਡੱਟ ਕੇ ਆਖਿਆ । ਬੱਸ ਪਾਤਸ਼ਾਹੋ ਬੱਸ ! ਹੁਣ ਪਿਛਲੀ ਨਾ ਦੁਰਹਾਓ, ਮੈਂ ਭੁਲਿਆ ਹਾਂ ਤੇਰਾ ਅੰਤ ਨਹੀਂ ਪਾ ਸਕਿਆ । ਤੇਰੇ ਕੌਤਕਾਂ ਨੂੰ, ਤੇਰੇ ਚੋਜਾਂ ਨੂੰ ਨਹੀਂ ਜਾਣ ਸਕਿਆ, ਤੇਰੇ ਇਸ਼ਾਰਿਆਂ ਨੂੰ ਨਹੀਂ ਪਾ ਸਕਿਆ । ਕਾਸ਼ ! ਇਹ ਸੁਰਤ ਪਹਿਲੋਂ ਹੁੰਦੀ ਤੇ ਏਨਾਂ ਗਰੂਰ ਵਿਚ ਨਾ ਆਉਂਦਾ ਤੇ ਹੁਣ ਭੁਲਾਂ ਨਾ ਬਖਸ਼ਾਉਂਦਾ । ਮੈਨੂੰ ਕੀ ਪਤਾ ਸੀ ਕਿ ਆਪ ਨਿਰਵੈਰ ਹੋ, ਮੈਨੂੰ ਕੀ ਪਤਾ ਕਿ ਆਪ ਸਭ ਦੇ ਪਿਆਰੇ ਹੋ, ਸਰਬਤ ਦਾ ਭਲਾ ਲੋਚਦੇ ਹੋ, ਮੈਨੂੰ ਕੀ ਪਤਾ ਕਿ ਆਪ ਅੱਲਾਹ ਪਾਕ ਦੇ ਨੇੜੇ ਹੋ, ਸਭ ਦੇ ਸਾਂਝੇ ਹੋ । ਸੋ ਹੁਣ ਪਤਾ ਲੱਗਾ ਹੈ। ਕਿ ਆਪ ਬਖਸ਼ੰਦ ਵੀ ਹੋ, ਇਸ ਲਈ ਅਰਜ਼ ਕਰਦਾ ਹਾਂ ਕਿ ਆਪਣਾ ਕਰ ਲਓ ਤੇ ਸਿੱਧੇ ਰਾਹ ਪਾ ਦੇਹੋ । ਤਾਂਕਿ ਫਿਰ ਨਾ ਕੋਈ ਬੇਅਦਬੀ ਕਰ ਬਹਵਾਂ । ਇਹ ਕਹਿ ਕੇ ਚਰਨਾਂ ਨੂੰ ਲਿਪਟ ਗਿਆ ਤੇ ਲੱਗਾ ਅੱਖੀਂ ਵਹਾਉਣ, ਰੋਂਦਿਆਂ ਰੋਂਦਿਆਂ ਘਿਗੀ ਬੱਝ ਗਈ ।

ਮਿਹਰਾਂ ਦੇ ਸਾਈਂ ਨੇ ਸੈਦ ਖਾਂ ਨੂੰ ਬਾਹਵਾਂ ਤੋਂ ਫੜ ਕੇ ਉਤਾਂ ਚੁਕ ਆਪਣੇ ਗੱਲ ਨਾਲ ਲਾਇਆ ਤੇ ਆਖਿਆ, ਕਹੋ ਬਿਸਮੱਲਾ ਤੇ ਪੜ੍ਹ ਕਲਮਾਂ । ਸੈਦ ਖਾਂ ਘਿਗੀ ਦੇ ਵਿਚ ਵਿਚ ਹੀ ਰੁਕ ਰੁਕ ਕੇ ਕਲਮਾਂ ਪੜ੍ਹਿਆ, ਏਨੇ ਨੂੰ ਘਿਗੀ ਰੁਕ ਗਈ । ਹੌਲੀ ਹੌਲੀ ਆਖਿਆ । ਸਾਹਿਬਾ । ਬਸ ਆਪਣਾ ਹੀ ਕਰ ਲਓ ਤੇ ਕਿਸੇ ਹੋਰ ਦਵਾਰੇ ਜੋਗਾ ਨਾ ਛੱਡੀਂ ।

ਗੁਰੂ ਸਾਹਿਬ ਨੇ ਆਖਿਆ । ਸੈਦ ਖਾਂ ਸਤਿਨਾਮ ਆਖ ਤੇ ਆਹ ਲੈ ਮੋਤੀਆਂ ਦੀ ਮਾਲਾ ਤੇ ਉਸ ਅੱਲਾ ਪਾਕ ਦੀ ਇਬਾਦਤ ਕਰਿਆ ਕਰ, ਸੈਦ ਖਾਂ ਨੇ ਦੋਵੇਂ ਹੱਥ ਭਿਖਿਆ ਲਈ ਅੱਗੇ ਵਧਾਏ । ਹਜ਼ੂਰ ਨੇ ਬੁੱਕ ਵਿਚ ਮਾਲਾ ਰਖ ਦਿੱਤੀ । ਸੈਦ ਖਾਂ ਨੇ ਝੁਕ ਕੇ ਸਲਾਮ ਕੀਤੀ । ਘੋੜੇ ਤੇ ਚੜ੍ਹ ਅੱਡੀ ਲਾ ਜੰਗਲਾਂ ਵੱਲ ਔਹ ਗਿਆ ਔਹ ਗਿਆ ਤੇ ਫਿਰ ਪਰਤ ਕੇ ਨਹੀਂ ਆਇਆ ।

ਪਿਛੋਂ ਜੰਗ ਜਾਰੀ ਸੀ । ਅਤੇ ਕਈ ਮਹੀਨੇ ਚਲਦੀ ਰਹੀ, ਸੂਬਾ ਸਰਹੰਦ ਤੇ ਹੋਰ ਨਵਾਬਾਂ ਨੇ ਪਹਾੜੀ ਰਾਜਿਆਂ ਨਾਲ ਸਲਾਹ ਮਸ਼ਵਰੇ ਕੀਤੇ । ਕਈਆਂ ਆਖਿਆ ਕਿ ਇਸ ਤਰ੍ਹਾਂ (ਗੁਰੂ) ਗੋਬਿੰਦ ਸਿੰਘ ਨੂੰ ਨਹੀਂ ਜਿੱਤ ਸਕਦੇ । ਇਹ ਪਤਾ ਨਹੀਂ ਕੋਈ ਫਰੇਸ਼ਤਾ ਹੈ ਜਾਂ ਜਾਦੂਗਰ । ਇਸ ਸਮੇਂ ਦੀ ਗੱਲ ਬਾਤ ਬਾਰੇ ਗਿ: ਕਰਤਾਰ ਸਿੰਘ ਦੇ ਸ਼ਬਦਾਂ ਨੂੰ ਪੜ੍ਹੋ ਜੋ ਉਹਨਾਂ ਨੇ ਇਸ ਮੀਟਿੰਗ ਬਾਰੇ ਲਿਖੇ ਹਨ । ਇਹ ਵੇਖ ਜਬਰਦਸਤ ਖਾਂ ਨੇ ਇਸ ਤਰ੍ਹਾਂ ਆਖਿਆ ।

ਇਹ ਗੁਰੂ ਕੋਈ ਫਰੇਸ਼ਤਾ ਹੈ,
ਇਹਦੇ ਪਾਸੋਂ ਡਰੋ ਖੌਫ ਖਾਓ ਯਾਰੋ ।
ਸਾਡੇ ਨਾਲ ਐਵੇਂ ਖੇਡਦਾ ਹੈ,
ਜੇ ਕਰ ਬਦਲ ਦੇਵੇ ਜਰਾ ਸੁਭਾਓ ਯਾਰੋ ।
ਮਾਰ ਲਸ਼ਕਰਾਂ ਤਾਈਂ ਫਨਾਹ ਕਰਦੇ,
ਚਾੜ੍ਹ ਗਜ਼ਬ ਦੇ ਭਾਰ ਜਨਾਓ ਯਾਰੋ ।
ਮੰਨੀ ਜਾਓ ਜੋ ਆਂਵਦਾ ਹੁਕਮ,
ਡੇਰੇ ਪੁਟ ਏਥੋਂ ਪਰੇ ਲਾਓ ਯਾਰੋ ।
ਐਸੀ ਕਰੋ ਨਾ ਗੱਲ ਕਰਤਾਰ ਸਿੰਘਾ,
ਬਦਲਾ ਬੁਰਾ ਖੁਦਾ ਤੋਂ ਪਾਓ ਯਾਰੋ ॥

(ਗਿ: ਕਰਤਾਰ ਸਿੰਘ ਕਲਾਸ ਵਾਲੀਏ ਦੇ ਧੰਨਵਾਦ ਸਹਿਤ)

ਅਸੀਂ ਇਸ ਨੂੰ ਸਰ ਨਹੀਂ ਕਰ ਸਕਦੇ, ਚੰਗਾ ਹੋਵੇ ਜੇ ਅਸੀਂ ਘੇਰਾ ਪਾ ਕੇ ਬਹਿ ਜਾਈਏ । ਬਾਹਰੋਂ ਸਿੰਘ ਅਤੇ ਰਾਸ਼ਨ ਨਾ ਆਉਣ ਦੇਈਏ । ਸੋ ਐਸਾ ਹੀ ਕੀਤਾ ਗਿਆ । ਲਗਾ ਤਾਰ ਅਠ ਮਹੀਨੇ ਦੇ ਘੇਰੇ ਨੇ ਸਿੰਘਾਂ ਨੂੰ ਰੁੱਖਾਂ ਦੇ ਪੱਤੇ ਤੇ ਛਿੱਲਾਂ ਆਦਿ ਖਾਣ ਤੇ ਮਜਬੂਰ ਕੀਤਾ । ਭੁੱਖ ਬੁਰੀ ਬਲਾ ਹੈ, ਕਈ ਸਿੰਘ ਗੁਰੂ ਤੋਂ ਬੇਮੁਖ ਹੋ ਗਏ । ਓਧਰ ਮੁਗਲ ਫੌਜ ਵਿਚ ਹੱਲ ਚੱਲ ਮੱਚੀ ਸੀ । ਔਰੰਗਜ਼ੇਬ ਕੋਲੋਂ ਕਸਮਾਂ ਭਰੀਆਂ ਚਿੱਠੀਆਂ ਲਿਖਾ ਕੇ ਲਿਆਦੀਆਂ ਤੇ ਕਸਮਾਂ ਖਾ ਕੇ ਗੁਰੂ ਜੀ ਨੂੰ ਅਨੰਦਪੁਰ ਛੱਡਣ ਤੇ ਪ੍ਰੇਰਨਾ ਕੀਤੀ ਗਈ । ਜਿਸ ਵਿਚ ਮਾਤਾ ਗੁਜਰੀ ਜੀ ਤੇ ਭੁਖੇ ਸਿੰਘਾਂ ਨੇ ਗੁਰੂ ਜੀ ਨੂੰ ਮਜ਼ਬੂਰ ਕੀਤਾ ।

**ਕੋਟਲਾ ਪਠਾਣਾ**

ਕੀਤੇ ਗਏ ਫੈਸਲੇ ਅਨੁਸਾਰ ਕਿਲੇ ਤੇ ਅਨੰਦਪੁਰ ਛੱਡ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਰੋਪੜ ਵਲ ਚਾਲੇ ਪਾਏ । ਮਨੀ ਸਿੰਘ ਜੀ, ਗੁਲਜਾਰਾ ਸਿੰਘ ਤੇ ਕਾਹਨ ਸਿੰਘ ਆਦਿ ਸਿੰਘਾਂ ਦੀ ਸੇਵਾ ਮਾਤਾਵਾਂ ਦੇ ਨਾਲ ਦਿੱਲੀ ਜਾਣ ਦੀ ਲੱਗੀ ਹੋਈ ਸੀ । ਬਾਕੀ ਕਰੀਬਨ ਪੰਜ ਸੌ ਸਿੰਘ ਗੁਰੂ ਜੀ ਦੇ ਨਾਲ ਜਾ ਰਹੇ ਸਨ । ਪਹਾੜੀ ਰਾਜੇ ਤੇ ਮੁਗਲੀਆਂ ਫੌਜਾਂ ਦੇ ਸਰਦਾਰਾਂ ਨੇ ਕੀਤੇ ਵਹਿਦੇ ਤੇ ਖਾਧੀਆਂ ਕਸਮਾਂ ਨੂੰ ਛਿੱਕੇ ਤੇ ਟੰਗ ਕੇ ਜਾ ਰਹੇ ਵਹੀਰ ਦੇ ਪਿੱਛੇ ਪੈ ਗਏ । ਸਰਸਾ ਨਦੀ ਦੇ ਕੰਢੇ ਤੇ ਆਸਾ ਜੀ ਦੀ ਵਾਰ ਦੀ ਧੁਨੀ ਉੱਠ ਰਹੀ ਸੀ । ਗੁਰੂ ਜੀ ਤੇ ਸਿੰਘ ਕੀਰਤਨ ਦੀ ਲੈ ਵਿਚ ਮਸਤ ਹਨ । ਇਹ ਇਤਫਾਕ ਦੀ ਗੱਲ ਸੀ ਕਿ ਜਿਸ ਵੇਲੇ ਵਾਰ ਦਾ ਭੋਗ ਪੈ ਰਿਹਾ ਸੀ । ਐਨ ਓਸ ਵੇਲੇ ਫੌਜਾਂ ਦਾ ਹੱਲਾ ਦੀਵਾਨ ਤੇ ਹੋਇਆ । ਸਿੰਘਾਂ ਨੇ ਦੋ ਦੋ ਹੱਥ ਕੀਤੇ । ਸਰਸਾ ਨਦੀ ਪਹਾੜਾਂ ਵਿੱਚੋਂ ਨਿਕਲ ਕੇ ਵਿਕਰਾਲ ਰੂਪ ਧਾਰ ਕੰਢਿਆਂ ਤੋਂ ਬਾਹਰ ਹੋ ਗੁਰੂ ਸਾਹਿਬ ਦਾ ਰਸਤਾ ਰੋਕ ਰਹੀ ਸੀ । ਮਾਨੋ ਕਿ ਅਨੰਦਪੁਰ ਛੱਡਣ ਤੋਂ ਰੋਕ ਰਹੀ ਸੀ ਜਾਂ ਫਿਰ ਮੁਗਲੀਆਂ ਫੌਜ ਦਾ ਸਾਥ ਦੇ ਰਹੀ ਸੀ । ਬਚਿੱਤਰ ਸਿੰਘ ਤੇ ਉਦੈ ਸਿੰਘ ਆਦਿ ਮੁਗਲਾਂ ਨਾਲ ਲੋਹਾ ਲੈ ਰਹੇ ਸਨ । ਸਤਿ ਸ੍ਰੀ ਅਕਾਲ ਦੇ ਜੈਕਾਰੇ ਨਾਲ ਧਾਵਾ ਬੋਲਿਆ । ਤਾਂ ਵਿਰੋਧੀ ਦਲ ਦੇ ਪੈਰ ਉਖੜੇ ਪਿਛਾਂ ਨੂੰ ਹਟੇ ਜਾ ਰਹੇ ਸਨ । ਹਜ਼ੂਰ ਨੇ ਬਚਿੱਤਰ ਸਿੰਘ ਤੇ (ਸਾਹਿਬਜ਼ਾਦਾ) ਅਜੀਤ ਸਿੰਘ ਨੂੰ ਫੌਜਾਂ ਰੋਕੀ ਰਖਣ ਦਾ ਹੁਕਮ ਦੇ ਕੇ ਬਾਕੀ ਸਿੰਘਾਂ ਨੂੰ ਸਰਸਾ ਪਾਰ ਕਰਨ ਦਾ ਹੁਕਮ ਦਿੱਤਾ । ਪਲੋਪਲੀ ਵਿਚ ਛਾਲਾਂ ਮਾਰ ਦਿੱਤੀਆਂ । ਏਥੋਂ ਹੀ ਸਾਰਾ ਪ੍ਰਵਾਰ ਵਿੱਛੜ ਗਿਆ । ਪ੍ਰਵਾਰ ਵਿਛੋੜੇ ਨਾਂ ਦਾ ਗੁਰਦਵਾਰਾ ਏਥੇ ਯਾਦਗਾਰ ਸਦੀਵੀ ਹੈ । ਬਹੁਤੇ ਸਾਰੇ ਸਿੰਘ ਸਰਸਾ ਦੀ ਭੇਟ ਹੋ ਗਏ ।

ਏਥੋਂ ਹਜ਼ੂਰ ਰੋਪੜ ਆਏ ਪਰ ਠਹਿਰਨ ਨੂੰ ਕੋਈ ਥਾਂ ਨਾ ਮਿਲੀ । ਸਗੋਂ ਪਠਾਣਾਂ ਨਾਲ ਕੁਝ ਛੋਟੀ ਜੇਹੀ ਸਿੰਘਾਂ ਨਾਲ ਮੁਠ ਭੇੜ ਵੀ ਹੋਈ । ਆਖਰ ਭੱਠੇ ਨੂੰ ਹੀ ਚਾਰ ਚੰਦ ਲਾਏ ਅਤੇ ਭੱਠਾ ਸਾਹਿਬ ਬਣਾ ਦਿੱਤਾ ਹੈ ।

ਕਿਸੇ ਕਵੀ ਨੇ ਏਥੋਂ ਦਾ ਦ੍ਰਿਸ਼ ਇਸ ਤਰ੍ਹਾਂ ਕਲਮਬੰਦ ਕੀਤਾ ਹੈ ।

ਰੋਪੜ ਸ਼ਹਿਰ ਦੀ ਗਲੀ ਬਾਜ਼ਾਰ ਭੌਂਦਾ,
ਸ਼ਾਹੀ ਵੇਸ ਵਿਚ ਕੋਈ ਦਰਵੇਸ਼ ਜਾਪੇ ।
ਪਾਟੇ ਕਪੜੇ ਜਰੀ ਲਿਬਾਸ ਵਾਲੇ,
ਸਿਰ ਦੇ ਤਾਜ ਤੋਂ ਕੋਈ ਨਰੇਸ਼ ਜਾਪੇ ।
ਭਿੱਜੇ ਕਪੜਿਆਂ ਦੇ ਨਿਚੋੜਨੇ ਲਈ,
ਜਗ੍ਹਾ ਭਾਲਦਾ ਫਿਰੇ ਦਸਮੇਸ਼ ਜਾਪੇ ।
ਕਿਸੇ ਘੁੰਬਰ ਨੇ ਨਾਲ ਮਖੌਲ ਹਸਿਆ,
ਭਠਾ ਔਹ ਜੋ ਤੁਸਾਂ ਹਿੱਤ ਚਾੜ੍ਹ ਦਿਤਾ ।
ਸੁਣਦੇ ਸਾਰ ਹੀ ਗੁਰਾਂ ਨੇ ਚਰਨ ਪਾਏ,
ਛੂੰਹਦੇ ਸਾਰ ਹੀ ਭਠੇ ਨੂੰ ਠਾਰ ਦਿਤਾ ।

ਹੇਥੋਂ ਹਜ਼ੂਰ ਕੋਟਲਾ ਪਠਾਨਾਂ ਆਏ । ਕੋਟਲੇ ਦੇ ਮਾਲਕ ਪਠਾਣ ਨੂੰ ਪਤਾ ਲੱਗਾ ਕਿ (ਗੁਰੂ) ਗੋਬਿੰਦ ਸਿੰਘ ਜੀ ਆਏ ਹਨ ਤਾਂ ਇਸ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ । ਸੁਣਦੇ ਸਾਰ ਦਰਵਾਜ਼ੇ ਵੱਲ ਭੱਜਿਆ, ਸਾਹਮਣੇ ਘੋੜੇ ਤੇ ਸਵਾਰ ਪਾਤਸ਼ਾਹ ਦੇ ਦੀਦਾਰੇ ਕੀਤੇ । ਅਦਾਬ ਬਜਾ ਲਾਇਆ (ਸਤਿਕਾਰ ਕੀਤਾ) ਝੁਕ ਕੇ ਸਲਾਮ ਕੀਤੀ । ਅੰਦਰ ਚੱਲਣ ਲਈ ਬਿਨੈ ਕੀਤੀ । ਹਜ਼ੂਰ ਘੋੜੇ ਤੇ ਸਵਾਰ ਹੀ ਅੰਦਰ ਆਏ । ਵਿਹੜੇ ਵਿਚ ਆ ਪਠਾਣ ਨੇ ਰਕਾਬ ਫੜੀ ਤੇ ਹਜ਼ੂਰ ਹੇਠਾਂ ਉਤਰੇ । ਇਤਨੇ ਨੂੰ ਸੁਆਣੀ ਨੇ ਅੰਦਰ ਇਕ ਵੱਖਰੇ ਖਾਲੀ ਕਮਰੇ ਵਿਚ ਰੰਗਲਾ ਪਲੰਘ ਡਾਹਿਆ ਤੇ ਉਪਰ ਅਨਲਗ ਬਸਤਰ ਵਿਛਾਇਆ। ਸੁਆਣੀ ਨੇ ਬਾਹਰ ਆ ਝੁਕ ਕੇ ਸਲਾਮ ਕੀਤੀ ਤੇ

ਅੰਦਰ ਪਲੰਘ ਵਲ ਜਾਣ ਦਾ ਇਸ਼ਾਰਾ ਕੀਤਾ। ਸਾਰਾ ਪ੍ਰਵਾਰ ਖੁਸ਼ੀਆਂ ਨਾਲ ਲਦ ਗਿਆ ਆਪਣੇ ਧੰਨ ਭਾਗ ਸਮਝ ਕੇ ਸੇਵਾ ਵਿਚ ਜੁਟ ਗਏ। ਲੋੜ ਅਨੁਸਾਰ ਤੇ ਸਮੇਂ ਮੁਤਾਬਕ ਜੋ ਕੁਝ ਸੇਵਾ ਸਮਝੀ ਸੋ ਕੀਤੀ ।

ਸਾਰਾ ਪ੍ਰਵਾਰ ਹਜ਼ੂਰ ਦੇ ਪਲੰਘ ਕੋਲ ਬੈਠੇ ਸਨ । ਸਰਸਾ ਨਦੀ ਦੇ ਚੜ੍ਹਾ ਤੇ ਉਥੋਂ ਦੇ ਜੰਗ ਦੀਆਂ ਗੱਲਾਂ ਹੋ ਰਹੀਆਂ ਹਨ । ਓਧਰ ਸ਼ਾਹੀ ਫੌਜ, ਹਜ਼ੂਰ ਦੀ ਭਾਲ ਵਿਚ ਟੋਲੀਆਂ ਬਣਾ ਕੇ ਵਖੋ ਵੱਖ ਪਿੰਡਾਂ ਵਿਚ ਫਿਰ ਰਹੀ ਸੀ । ਏਨੇ ਨੂੰ ਬਾਹਰੋਂ ਆਵਾਜ਼ ਆਈ । ਖਾਂ ਸਾਹਿਬ ! ਬਾਹਰ ਆਉਣਾ । ਆਵਾਜ਼ ਸੁਣਦਿਆਂ ਖਾਂ ਸਾਹਿਬ ਬਾਹਰ ਆਏ ਤਾਂ ਗਸ਼ਤੀ ਫੌਜ ਵੇਖ ਪੁੱਛਿਆ, ਹਾਂ ਜੀ ਕੀ ਹੁਕਮ ਹੈ ? ਇਸ ਫੌਜੀ ਟੁਕੜੀ ਦੇ ਸਰਦਾਰ ਨੇ ਰੋਹਬ ਨਾਲ ਆਖਿਆ । ਤੇਰੇ ਘਰ ਹਕੂਮਤ ਮੁਗਲੀਆਂ ਦਾ ਬਾਗੀ ਆਇਆ ਹੈ । ਜਲਦੀ ਪੇਸ਼ ਕਰ, ਨਹੀਂ ਤਾਂ ....... ਪਠਾਣ ਨੇ ਕਿਹਾ, ਕੌਣ ? ਤਾਂ ਫੌਜੀ ਅਫਸਰ ਨੇ ਕਿਹਾ । ਓਹ ਅਨੰਦਪੁਰ ਵਾਲਾ ਹਿੰਦੂਆਂ ਦਾ ਪੀਰ, ਜੋ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਸਦਾਉਂਦਾ ਹੈ। ਛੇਤੀ ਪੇਸ਼ ਕਰ ।

ਪਠਾਣ ਨੇ ਕਿਹਾ, ਮੇਰੇ ਘਰ ਕੋਈ ਬਾਗੀ ਨਹੀਂ ਆਇਆ । ਤੁਹਾਨੂੰ ਕਿਸੇ ਝੂਠੀ ਖਬਰ ਦਿੱਤੀ ਹੈ ।

ਫੌਜਦਾਰ – ਅੱਛਾ ਫਿਰ ਤਲਾਸ਼ੀ ਦਿਓ ।

ਖਾਂ ਸਾਹਿਬ – ਹਾਂ! ਹਾਂ!! ਬੇਸ਼ਕ ਤਲਾਸ਼ੀ ਲੈ ਲਓ ।

ਫੌਜਦਾਰ – ਨੇ ਇਕ ਇਕ ਕਮਰੇ ਦੀ ਤਲਾਸ਼ੀ ਲਈ । ਕੁਝ ਪ੍ਰਾਪਤ ਨਾ ਹੋਯਾ । ਆਖਰ ਉਸ ਕਮਰੇ ਦੀ ਤਲਾਸ਼ੀ ਦੀ ਵਾਰੀ ਆਈ, ਜਿਸ ਦੇ ਅੰਦਰ ਗੁਰੂ ਜੀ ਸਨ । ਤਾਂ ਖਾਂ ਸਾਹਿਬ ਨੇ ਤਲਵਾਰ ਸੂਤ ਕੇ :

ਖਾਂ ਸਾਹਿਬ – ਦਰਵਾਜ਼ੇ ਦੇ ਅੱਗੇ ਖੜਾ ਹੋ ਗਿਆ। ਅਤੇ ਕਿਹਾ ਕਿ ਇਸ ਕਮਰੇ ਦੀ ਤਲਾਸ਼ੀ ਨਹੀਂ ਦਿਆਂਗਾ ।

ਫੌਜਦਾਰ – ਕਿਉਂ ?

ਖਾਂ ਸਾਹਿਬ – ਕਿ ਏਥੇ ਪਠਾਣ ਦੀ ਅਣਖ ਦਾ ਸਵਾਲ ਹੈ ।

ਫੌਜਦਾਰ – ਕਿਆ ਬਾਤ ਹੈ ?

ਖਾਂ ਸਾਹਿਬ – ਇਸ ਕਮਰੇ ਅੰਦਰ ਮੇਰੀ ਧੀ ਤੇ ਦਾਮਾਦ ਹਨ ।

ਫੌਜਦਾਰ – ਸਾਨੂੰ ਕਿਸ ਤਰ੍ਹਾਂ ਯਕੀਨ ਆਵੇ ?

ਖਾਂ ਸਾਹਿਬ – ਹਾਂ, ਯਕੀਨ ਕਰਾ ਸਕਦਾ ਹਾਂ । ਇਹ ਕਹਿ ਕੇ ਆਵਾਜ਼ ਦਿਤੀ ਬੇਟੀ ਮੁਮਤਾਜ਼ ਬੇਗਮ !

ਮੁਮਤਾਜ਼ ਬੇਗਮ – ਹਾਂ ਅੱਬਾ ਜਾਨ ।

ਖਾਂ ਸਾਹਿਬ – ਬੇਟੀ ਦਾਮਾਦ ਸੁੱਤੇ ਹਨ ਕਿ ਜਾਗਦੇ ?

ਮੁਮਤਾਜ਼ ਬੇਗਮ – ਅੱਬਾ ਜਾਨ ! ਸੁੱਤੇ ਹੋਏ ਹਨ । ਕਹੋ ਤਾਂ ਜਗਾਵਾਂ ?

ਫੌਜਦਾਰ – ਨਹੀਂ ਕੋਈ ਲੋੜ ਨਹੀਂ, ਸਾਨੂੰ ਯਕੀਨ ਆ ਗਿਆ ਹੈ । ਇਹ ਕਹਿ ਕੇ ਫੌਜਦਾਰ ਆਪਣੇ ਸਾਥੀ ਸਿਪਾਹੀਆਂ ਨੂੰ ਲੈ ਕੇ ਵਾਪਸ ਚਲਾ ਗਿਆ ।

ਅੰਮ੍ਰਿਤ ਵੇਲੇ ਸਾਹਿਬਾਂ ਨੇ ਇਸ਼ਨਾਨ ਕਰਕੇ ਆਤਮ ਰਸ ਵਿਚ ਜੁੜ ਗਏ ।ਜਦ ਸਮਾਧੀ ਖੁਲ੍ਹੀ ਤਾਂ ਪਾਤਸ਼ਾਹਾਂ ਨੇ ਇਕ ਕਿਰਪਾਨ ਦੇ ਕੇ ਵਰ ਦਿਤਾ* ਉਹਨਾਂ ਪਾਸੋਂ ਵਦਾਇਗੀ ਮੰਗੀ, ਤਾਂ ਉਹਨਾਂ ਨੇ ਰਹਿਣ ਨੂੰ ਤਾਂ ਬਹੁਤ ਕਿਹਾ । ਪਰ ਜਾਣੀ ਜਾਣ ਗੁਰੂ ਨੇ ਉਹਨਾਂ ਨੂੰ ਬਹੁਤ ਕੁਝ ਸਮਝਾ ਕੇ ਆਖਿਆ ਕਿ ਆਪ ਦੀ ਇਤਨੀ ਸੇਵਾ ਗੁਰੂ ਨਾਨਕ ਦੇ ਘਰ ਕਬੂਲ ਪਈ ਹੈ । ਅਸਾਂ ਬਹੁਤ ਅੱਗੇ ਜਾਣਾ ਹੈ। ਇਸ ਤਰ੍ਹਾਂ ਦੇ ਉਪਦੇਸ਼ ਸੁਣ ਕੇ ਸਾਰੇ ਪ੍ਰਵਾਰ ਨੇ ਸਜਲ ਨੇਤਰਾਂ ਨਾਲ ਨਿੱਘੀ ਵਦਾਇਗੀ ਦਿੱਤੀ ।

ਮੁਮਤਾਜ਼ ਬੇਗਮ ਨੇ ਫਿਰ ਆਪਣੀ ਸ਼ਾਦੀ ਨਹੀਂ ਕਰਾਈ । ਸਾਰੀ ਉਮਰ ਕੰਵਾਰਪੁਣੇ ਵਿਚ (ਕਲਗੀਧਰ ਜੀ ਨੂੰ ਆਪਣਾ ਪਤੀ ਮੰਨ ਕੇ) ਬਤਾਈ । ਕੋਟਲ ਤੋਂ ਤਿੰਨ ਮੀਲ ਧਰੂਹ ਦੇ ਬਣ ਵਿਖੇ ਮੁਮਤਾਜ਼ ਬੇਗਮ (ਫੂਫੀ ਦੀ ਕਬਰ) ਹੈ । ਜਿਥੇ ਹਰ ਸਾਲ ਮੇਲਾ ਲੱਗਦਾ ਹੈ । ਹੁਣ ਓਥੇ ਯਾਦਗਾਰ ਵਜੋਂ ਅਸਥਾਨ ਬਣ ਗਿਆ ਸੁਣਿਆਂ ਹੈ ।

ਇਸ ਦੇ ਪਿੱਛੋਂ ਸ੍ਰ: ਬਚਿੱਤਰ ਸਿੰਘ ਰਠੌੜ ਸਰਸੇ ਦੇ ਕੰਢੇ ਤੇ ਹੋਏ ਜੰਗ ਵਿਚ ਜ਼ਖਮੀ ਹੋ ਕੇ ਕੋਟਲਾ ਪਠਾਣਾਂ ਵਿਚ ਓਸੇ ਪਠਾਣ ਕੋਲ ਆ ਕੇ ਰਿਹਾ ਸੀ । ਇਹਨਾਂ ਨੇ ਉਸ ਦੀ ਮਲ੍ਹਮ ਪੱਟੀ ਤੇ ਖਾਣ ਪੀਣ ਦੀ ਸੇਵਾ ਵੀ ਪਿਆਰ ਨਾਲ ਹੀ ਕਰਦੇ ਰਹੇ ਸਨ ਜਦ ਬਿਲਕੁਲ ਠੀਕ ਹੋ ਗਿਆ ਸੀ । ਤਾਂ ਵੀ ਪ੍ਰੇਮ ਨਾਲ ਵਿਦਾ ਕੀਤਾ ਸੀ । ਹੋਰ ਵੀ ਕਈ ਫੱਟੜ ਸਿੰਘਾਂ ਦੀ ਏਥੇ ਸੇਵਾ ਹੁੰਦੀ ਰਹੀ ਸੀ ।

(ਧੰਨਵਾਦ)

ਸੂਚਨਾ – ਅਜ ਕੱਲ ਇਸ ਦਾ ਨਾਮ ਕੋਟਲਾ ਨਿਹੰਗਾਂ ਬੋਲਿਆ ਜਾਂਦਾ ਹੈ ।

---

* ਫੇਰ ਗਏ ਪਠਾਣਾਂ ਦੇ ਕੋਟਲੇ ਨੂੰ, ਉਹ ਸਿਦਕੀ ਪ੍ਰੇਮ ਜਤਾਂਵਦੇ ਨੇ । ਬੂਹਾ ਦਿਤਾ ਹਵੇਲੀ ਦਾ ਖੋਹਲ ਓਹਨਾਂ, ਵੇਖ ਗੁਰੂ ਜੀ ਵਾਗ ਭਵਾਂਦੇ ਨੇ ।ਇਹ ਨਹੀਂ ਲੜਾਈ ਦੇ ਕੰਮ ਜੋਗੀ, ਖੁਸ਼ੀ ਹੋਇ ਕੇ ਵਰ ਸੁਨਾਂਵਦੇ ਨੇ । ਰੁੜਨ ਰੋਪੜੀਏ ਵਸਣ ਕੋਟਲੇ ਦੇ, ਬੂਰ ਮਾਜਰੇ ਨੂੰ ਅਗਾਂਹ ਜਾਂਵਦੇ ਨੇ ।ਜਲ ਛਕ ਚਮਕੌਰ ਵਾਗ ਭਵਾਂਵਦੇ ਨੇ ।

(ਦੁਸ਼ਟ ਦਮਨ ਪ੍ਰਕਾਸ਼ ਗਿ: ਕਰਤਾਰ ਸਿੰਘ ਕਲਾਸਵਾਲੀਆ)

ਚਲਦਾ

# ਅਕਲੀ ਕੀਚੈ ਦਾਨੁ

ਪ੍ਰੋ. ਕਿਰਪਾਲ ਸਿੰਘ ਬਡੂੰਗਰ,
ਸਾਬਕਾ ਪ੍ਰਧਾਨ ਸ਼੍ਰੋ.ਗੁ.ਪ੍ਰ.ਕਮੇਟੀ,
ਸ੍ਰੀ ਅੰਮ੍ਰਿਤਸਰ।

ਜੈਨ ਅਤੇ ਬੁੱਧ ਧਰਮ ਵਾਂਗ ਹਿੰਦੂ ਧਰਮ ਵਿਚ ਵੀ ਦਾਨ ਦਾ ਵਿਸ਼ੇਸ਼ ਮਹੱਤਵ ਮੰਨਦੇ ਹੋਏ ਕਿਹਾ ਗਿਆ ਹੈ ਕਿ ਦਾਨ ਮਨ ਵਿਚ ਸ਼ਾਂਤੀ ਪੈਦਾ ਕਰਨ ਅਤੇ ਧਰਮ ਦਾ ਮਾਰਗ ਪ੍ਰਗਟ ਕਰਨ ਦਾ ਕਾਰਜ ਕਰਦਾ ਹੈ। ਵਿਆਹ ਸਮੇਂ ਲੜਕੀ ਦਾ ਕੰਨਿਆ ਦਾਨ ਕਰਨਾ ਇਕ ਮਹੱਤਵਪੂਰਨ ਅਤੇ ਧਾਰਮਿਕ ਕਾਰਜ ਮੰਨਿਆ ਗਿਆ ਹੈ। ਮਰਨ ਉਪਰੰਤ ਪਿੰਡ ਦਾਨ ਕਰਨ ਦਾ ਰਿਵਾਜ਼ ਵੀ ਹਿੰਦੂ ਧਰਮ ਵਿਚ ਆਮ ਵੇਖਣ ਨੂੰ ਮਿਲਦਾ ਹੈ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਗੈਰ-ਕੁਦਰਤੀ ਮੌਤ ਕਾਰਨ ਸਰੀਰ ਤਾਂ ਖਤਮ ਹੋ ਜਾਂਦਾ ਹੈ ਪਰ ਆਤਮਾ ਇਸ ਜਗਤ ਵਿਚ ਮੌਜੂਦ ਰਹਿੰਦੀ ਹੈ। ਆਤਮਾ ਦਾ ਦੂਜੇ ਜਗਤ ਦਾ ਮਾਰਗ ਖੋਲਣ ਲਈ ਪਿੰਡ ਦਾਨ ਕੀਤਾ ਜਾਂਦਾ ਹੈ। ਗੁਰਮਤਿ ਅਜਿਹੇ ਕਿਸੇ ਵਿਸਵਾਸ਼ ਨੂੰ ਮਾਨਤਾ ਨਹੀਂ ਦਿੰਦੀ। ਇਹ ਤਾਂ "ਜੀਵਤ ਮੁਕਤਿ" ਹੋਣ ਦਾ ਸਿਧਾਂਤ ਹੈ।

ਦਾਨ ਦੀ ਭਾਰਤੀ ਪਰੰਪਰਾ ਮਨੁੱਖ ਨੂੰ ਅਗਲੇ ਜੀਵਨ ਵਿਚ ਦੁੱਖਾਂ ਤੋਂ ਨਵਿਰਤੀ ਅਤੇ ਸੁੱਖਾਂ ਦੀ ਪ੍ਰਾਪਤੀ ਦਾ ਅਧਿਕਾਰੀ ਬਣਾਉਣ ਵੱਲ ਰੁਚਿਤ ਹੈ। ਮਨੁੱਖ ਨੂੰ ਇਹ ਪ੍ਰੇਰਨਾ ਕੀਤੀ ਗਈ ਹੈ ਕਿ ਉਸ ਦਾ ਜੀਵਨ ਕੇਵਲ ਉਸ ਦੇ ਆਪਣੇ ਆਪ ਤਕ ਹੀ ਸੀਮਿਤ ਨਹੀਂ ਹੈ, ਉਸ ਨੇ ਦੂਜਿਆਂ ਨੂੰ ਵੀ ਨਾਲ ਲੈਕੇ ਚੱਲਣਾ ਹੈ, ਦੂਜਿਆਂ ਦੀ ਭਲਾਈ ਲਈ ਮਾਰਗ ਖੋਲ੍ਹਣ ਵਿਚ ਯੋਗਦਾਨ ਪਾਉਣਾ ਹੈ। ਉਸ ਨੇ ਦੂਜਿਆਂ ਦੇ ਦੁੱਖ ਵਿਚ ਸ਼ਾਮਲ ਹੋ ਕੇ ਉਹਨਾਂ ਦੇ ਦੁੱਖ ਹੀ ਦੂਰ ਨਹੀਂ ਕਰਨੇ ਬਲਕਿ ਆਪਣੇ ਦੁੱਖਾਂ ਤੋਂ ਨਵਿਰਤੀ ਹਾਸਲ ਕਰਨੀ ਹੈ। ਨਿਸਚੇ ਹੀ ਜਦੋਂ ਮਨੁੱਖ ਦੇ ਮਨ ਵਿਚ ਦੂਜੇ ਮਨੁੱਖਾਂ ਪ੍ਰਤੀ ਮਨੁੱਖਤਾ ਦੀ ਭਾਵਨਾ ਪੈਦਾ ਹੁੰਦੀ ਹੈ ਤਾਂ ਉਹ ਆਪਣੇ ਦੁੱਖ ਭੁੱਲ ਕੇ ਦੂਜਿਆਂ ਦੇ ਦੁੱਖ ਦੂਰ ਕਰਨ ਵੱਲ ਰੁਚਿਤ ਹੋ ਜਾਂਦਾ ਹੈ। ਦੂਜਿਆਂ ਦੇ ਦੁੱਖ ਦੂਰ ਕਰਨ ਦੇ ਬਹੁਤ ਸਾਰੇ ਮਾਰਗ ਹਨ। ਮੌਜੂਦਾ ਸਮੇਂ ਵਿਚ ਸਿਹਤ ਅਤੇ ਸਿੱਖਿਆ ਇੰਨੀ ਮਹਿੰਗੀ ਹੋ ਗਈ ਹੈ ਕਿ ਇਹ ਆਮ ਵਿਅਕਤੀ ਦੀ ਪਹੁੰਚ ਤੋਂ ਦੂਰ ਹੁੰਦੀ ਜਾ ਰਹੀ ਹੈ। ਸਧਾਰਨ ਪਰਿਵਾਰਾਂ ਦੇ ਪੇਂਡੂ ਬੱਚੇ ਉਚੇਰੀ ਵਿੱਦਿਆ ਗ੍ਰਹਿਣ ਕਰਨ ਤੋਂ ਵਾਂਝੇ ਹੁੰਦੇ ਜਾ ਰਹੇ ਹਨ। ਧਨ ਦੇ ਬਲ 'ਤੇ ਪੜ੍ਹਾਈ ਅਤੇ ਨੌਕਰੀਆਂ ਪ੍ਰਾਪਤ ਕਰਨ ਦੀ ਹੋੜ੍ਹ ਲੱਗੀ ਹੋਈ ਹੈ। ਹਰ ਇਕ ਮਾਂ-ਬਾਪ ਇਹ ਚਾਹੁੰਦਾ ਹੈ ਕਿ ਉਸ ਦਾ ਪੁੱਤਰ ਜਾਂ ਪੁੱਤਰੀ ਵੱਡੇ ਅਫਸਰ ਬਣਨ ਅਤੇ ਦੂਜਿਆਂ 'ਤੇ ਆਪਣੀ ਰਾਏ ਠੋਸਣ ਦੇ ਕਾਬਲ ਹੋ ਜਾਣ। ਵਿੱਦਿਆ ਪ੍ਰਾਪਤੀ ਵਿਚੋਂ ਸੇਵਾ ਦੀ ਭਾਵਨਾ ਵਾਲਾ ਅੰਸ਼ ਖਤਮ ਹੁੰਦਾ ਜਾ ਰਿਹਾ ਹੈ। ਕਿਉਂਕਿ ਵਿੱਦਿਆ ਪ੍ਰਾਪਤੀ ਧਨ ਦੇ ਬਲ ਨਾਲ ਕੀਤੀ ਜਾ ਰਹੀ ਹੈ। ਆਮ ਜਨ-ਸਧਾਰਨ ਜਿਸ ਵਿਚ ਮਾਨਵਤਾ ਦਾ ਅੰਸ਼ ਦਿਖਾਈ ਦਿੰਦਾ ਹੈ, ਉਹ ਪੜ੍ਹਾਈ ਤੋਂ ਦੂਰ ਹੂੰਦੀ ਜਾ ਰਹੀ ਹੈ। ਅਜਿਹੇ ਵਰਗ ਨੂੰ ਸੰਗਠਿਤ ਕਰਨ ਦੀ ਸਭ ਤੋਂ ਵਧੇਰੇ ਲੋੜ ਮਹਿਸੂਸ ਹੁੰਦੀ ਹੈ। ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਸਾਂਝੇ ਯਤਨ ਅਰੰਭੇ ਜਾਣ। ਪੁਰਾਤਨ ਸਮਿਆਂ ਵਾਂਗ, ਜਿਸ ਵਿਚ ਕਿਸੇ ਬੱਚੇ ਦੀ ਉਚੇਰੀ ਵਿੱਦਿਆ ਵਿਚ ਸਮੁੱਚੇ ਪਿੰਡ ਦਾ ਯੋਗਦਾਨ ਹੁੰਦਾ ਸੀ, ਉਹ ਹਮੇਸ਼ਾ ਹੀ ਸਰਬੱਤ ਦੇ ਭਲੇ ਦੀ ਭਾਵਨਾ ਨਾਲ ਹੀ ਆਪਣੀ ਨੌਕਰੀ ਦੌਰਾਨ ਕਾਰਜਸ਼ੀਲ ਰਹਿੰਦਾ ਸੀ। ਅਜਿਹੀ ਨਵੀਂ ਲਹਿਰ ਚਲਾਉਣ ਦੀ ਲੋੜ ਹੈ ਜਿਸ ਵਿਚ ਸਿਹਤ ਅਤੇ ਸਿੱਖਿਆ ਦੇ ਢਾਂਚੇ ਨੂੰ ਮਜਬੂਤ ਕੀਤਾ ਜਾ ਸਕੇ। ਪਿੰਡਾਂ ਦੇ ਬਹੁਤ ਸਾਰੇ ਲੋਕ ਵਿਦੇਸ਼ਾਂ ਵਿਚ ਜਾ ਵੱਸੇ ਹਨ ਅਤੇ ਉਥੇ ਉਹਨਾਂ ਨੇ ਹਰ ਪ੍ਰਕਾਰ ਦੀ ਸਮੱਰਥਾ ਹਾਸਲ ਕੀਤੀ ਹੈ। ਆਮ ਲੋਕਾਂ ਅਤੇ ਵਿਦੇਸ਼ਾਂ ਵਿਚ ਜਾ ਵੱਸੇ ਲੋਕਾਂ ਦੇ ਮਨ ਵਿਚ ਦੂਜਿਆਂ ਪ੍ਰਤੀ ਸੇਵਾ ਅਤੇ ਹਮਦਰਦੀ ਪੈਦਾ ਕੀਤੇ ਜਾਣ ਦੀ ਲੋੜ ਹੈ। ਇਸੇ ਤਰ੍ਹਾਂ ਲੋੜਵੰਦਾਂ ਤਕ ਮੁਫਤ ਸਿਹਤ ਸਹੂਲਤਾਂ ਉਪਲਬਧ ਕਰਨ ਦੇ ਨਾਲ ਨਾਲ ਖੂਨ ਦਾਨ ਦਾ ਬੜਾ ਮਹੱਤਵ ਹੈ। ਜੰਗਾਂ/ਯੁੱਧਾਂ ਵਿਚ ਜਖਮੀਆਂ ਅਤੇ ਅੰਧਾ-ਧੁੰਦ ਸੜਕੀ ਆਵਾਜਾਈ ਦੌਰਾਨ ਦੁਰਘਟਨਾਵਾਂ ਦੇ ਸ਼ਿਕਾਰ ਲੋੜਵੰਦ ਲੋਕਾਂ ਲਈ ਖੂਨ ਦੀ ਬੜੀ ਲੋੜ ਹੁੰਦੀ ਹੈ। ਇਸ ਲੋੜ ਦੀ ਪੂਰਤੀ ਲਈ ਹੀ ਵੱਖ-ਵੱਖ ਸਮਾਜ ਸੇਵੀ ਸੰਸਥਾਵਾਂ ਵੱਲੋਂ ਖੂਨਦਾਨ ਕਰਨ ਦੇ ਇੱਛਾਵਾਨ ਲੋਕਾਂ ਦੀ ਸਹੂਲਤ ਲਈ ਵੱਖ-ਵੱਖ ਥਾਵਾਂ ਉੱਤੇ ਖੂਨਦਾਨ ਕੈਂਪ ਲਗਾਏ ਜਾਂਦੇ ਹਨ ਅਤੇ "ਖੂਨਦਾਨ" ਨੂੰ ਮਹਾਂਦਾਨ ਜਾਂ ਜੀਵਨ ਦਾਨ ਕਿਹਾ ਜਾਂਦਾ ਹੈ। ਭਾਈ ਘਨੱਈਆ ਜੀ ਨੇ 1704 ਈ. ਦੇ ਸ੍ਰੀ ਅਨੰਦਪੁਰ ਸਾਹਿਬ ਦੇ ਯੁੱਧ ਦੌਰਾਨ ਅਪਣਿਆਂ ਅਤੇ ਵਿਰੋਧੀ ਜੰਗਜੂਆਂ ਨੂੰ ਬਿਨ੍ਹਾਂ ਵਿਤਕਰੇ ਜਲ

ਪਾਣੀ ਦੀ ਸੇਵਾ ਕਰਕੇ ਜੀਵਨ ਦਾਨ ਦਿਤਾ ਗਿਆ। ਭਾਈ ਮੋਤੀ ਰਾਮ ਮਹਿਰਾ ਵਲੋਂ ਗੁਰੂ ਮਾਤਾ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਠੰਡੇ ਬੁਰਜ ਵਿਚ ਦੁੱਧ ਪਾਣੀ ਦੀ ਸੇਵਾ ਅਤੇ ਦੀਵਾਨ ਟੋਡਰ ਮੱਲ ਵਲੋਂ ਉਹਨਾਂ ਮਹਾਨ ਅਦੁੱਤੀ ਸ਼ਹੀਦਾਂ ਦਾ ਅੰਤਮ ਸੰਸਕਾਰ ਗੁਰੂ ਮਰਿਆਦਾ ਅਨੁਸਾਰ ਕਰਨ ਹਿਤ ਆਪਣਾ ਸਭ ਕੁਝ ਵੇਚਕੇ ਇਹ ਵੱਡਮੁੱਲੀ ਸੇਵਾ ਨਿਭਾਈ। ਇਹਨਾਂ ਹੀ ਕਾਰਨਾਂ ਕਰਕੇ ਕੁਝ ਸਮੇਂ ਬਾਅਦ ਇਹਨਾਂ ਦੋਹਾਂ ਮਹਾਨ ਦਾਨੀ ਸਖਸੀਅਤਾਂ ਨੂੰ ਸਮੇਤ ਪਰਿਵਾਰ ਕੋਹਲੂ ਥਾਈ ਪੀੜਕੇ ਕੀਮਾ ਕੀਮਾ ਕਰਕੇ ਸ਼ਹੀਦ ਕੀਤਾ ਗਿਆ। ਕਿਹੋ ਜਿਹਾ ਜੀਵਨ ਦਾਨ ਸੀ? ਉਚਤਮ ਜੀਵਨ ਦਾਨ।

ਗਰੀਬ ਅਨਾਥ, ਗੂੰਗੇ ਤੇ ਬਹਿਰੇ ਬਚਿਆਂ ਦੇ ਪਾਲਣ ਪੋਸ਼ਣ, ਸਿਹਤ ਅਤੇ ਸਿੱਖਿਆ ਦੇ ਪ੍ਰਬੰਧ ਵਿਚ ਲਗੀਆਂ ਸੰਸਥਾਵਾਂ ਅਤੇ ਬਿਰਧ ਆਸਰਮਾਂ, ਜਿਥੇ ਇਸ ਦੇਸ਼ ਦੀ ਵੱਡਮੁੱਲੀ ਵਿਰਾਸਤ (ਮਾਤਾ ਪਿਤਾ) ਆਪਣੇ ਨਾਲਾਇਕ ਅਕ੍ਰਿਤਘਣ ਬਚਿਆਂ ਦੀ ਬੇਰੁਖੀ ਕਾਰਨ ਰੁਲ ਰਹੇ ਹਨ, ਨੂੰ ਆਪਣੀ ਕਿਰਤ ਕਮਾਈ ਵਿਚੋਂ ਮਦੱਦ ਦੇਣਾ ਅਤੇ ਉਹਨਾਂ ਦੀ ਸੇਵਾ ਸੰਭਾਲ ਕਰਨਾ ਹੜ ਪੀੜਤਾਂ, ਭੁਚਾਲ ਪੀੜਤਾਂ ਜਾਂ ਹੋਰ ਕੁਦਰਤੀ ਆਫਤਾਂ ਦਾ ਸ਼ਿਕਾਰ ਹੋਏ ਲੋੜਵੰਦ ਲੋਕਾਂ ਦੀ ਸੇਵਾ ਵੀ ਅਜੋਕੇ ਸਮੇਂ ਦਾ ਅਤੀ ਜਰੂਰੀ ਦਾਨ ਹੈ ਜੋ ਪੂਰੀ ਤਰ੍ਹਾਂ ਸਾਰਥਕ ਅਤੇ ਸਹੀ ਹੈ। ਅਜਿਹੇ ਲੋੜਵੰਦਾਂ ਦੀ ਸੇਵਾ ਕਰਨਾ ਅਤੇ ਇਹਨਾਂ ਸੰਸਥਾਵਾਂ ਦੇ ਸੰਚਾਲਨ ਲਈ ਆਪਣੀ ਸੁਕ੍ਰਿਤ, ਨੇਕ ਕਮਾਈ ਵਿਚੋਂ ਦਿਤੀ ਸਹਾਇਤਾ ਵੀ ਉਤਮ ਦਾਨ ਹੈ ਇਹ ਪਰਮਾਤਮਾ ਦੀ ਸੱਚੀ-ਸੁੱਚੀ ਸੇਵਾ ਹੈ। ਗੁਰੂ ਸਾਹਿਬਾਨ ਨੇ ਆਪਣੇ ਜੀਵਨ ਕਾਲ ਅਤੇ ਵਿਚਾਰਧਾਰਾ ਵਿਚ ਅਜਿਹੇ ਨੇਕ ਅਤੇ ਪਰਉਪਕਾਰੀ ਕਾਰਜਾਂ ਲਈ ਪ੍ਰੇਰਿਤ ਕੀਤਾ ਹੈ। ਇਹੋ ਹੀ "ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥" (136) ਹੈ।

ਦਾਨ ਬਹੁ-ਪੱਖੀ ਅਰਥ ਅਤੇ ਅਸਰ ਰੱਖਦਾ ਹੈ। ਇਸ ਰਾਹੀਂ ਬਹੁਤ ਸਾਰੇ ਲੋਕਾਂ ਦੀ ਕਿਸਮਤ ਬਦਲ ਸਕਦੀ ਹੈ। ਨਵਾਂ ਜੀਵਨ ਪ੍ਰਾਪਤ ਹੋ ਸਕਦਾ ਹੈ। ਬਹੁਤ ਸਾਰੀਆਂ ਜੱਥੇਬੰਦੀਆਂ ਅਜਿਹੇ ਕਾਰਜਾਂ ਵਿਚ ਜੁਟੀਆਂ ਹੋਈਆਂ ਹਨ ਜਿਸ ਨਾਲ ਦੂਜੇ ਲੋਕਾਂ ਦਾ ਭਲਾ ਹੁੰਦਾ ਹੋਵੇ। ਅਜਿਹੇ ਵਿਅਕਤੀਆਂ ਦੀ ਵੀ ਕਮੀ ਨਹੀਂ ਹੈ ਜਿਹੜੇ ਦਾਨ ਲੈਣ ਦੇ ਨਾਂ ਉੱਤੇ ਆਪਣੀਆਂ ਜੇਬਾਂ ਭਰਨ ਦੇ ਕਾਰਜ ਵਿਚ ਜੁੱਟੇ ਹੋਏ ਹਨ। ਇਹ ਲੋਕਾਂ ਤਾਂ ਮੁਰਦਿਆਂ ਦੀਆਂ ਜੇਬਾਂ ਫਰੋਲਣ ਤੋਂ ਵੀ ਗੁਰੇਜ ਨਹੀਂ ਕਰਦੇ। ਅਜਿਹੇ ਲੋਕ ਸਮਾਜ ਦੇ ਮੱਥੇ ਉੱਤੇ ਵੱਡਾ ਕਲੰਕ ਹਨ। ਦਾਨ ਦਾ ਜਿਹੜਾ ਅਰਥ ਗੁਰਬਾਣੀ ਵਿਚ ਆਇਆ ਹੈ, ਉਹ ਬਹੁਤ ਹੀ ਮਹੱਤਵਪੂਰਨ ਹੈ। ਜੀਵਨ ਦਾ ਕੋਈ ਵੀ ਫੈਸਲਾ ਕਰਨ ਤੋਂ ਪਹਿਲਾਂ ਉਸ ਦੀ ਪੂਰਨ ਤੌਰ ਤੇ ਪਰਖ-ਪੜਚੋਲ ਕਰਨੀ ਜਰੂਰੀ ਹੈ। ਜਿਸ ਬਾਰੇ ਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ:

ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥
ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥
(1245)

ਨਿਸਚੇ ਹੀ ਇਹ "ਅਕਲਿ" ਮਨੁੱਖ ਨੂੰ ਸੱਚੇ ਸਤਿਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦੀ ਹੈ। ਮਨੁੱਖ ਨੇ ਇਸ ਬੁੱਧ ਬਿਬੇਕ (ਅਕਲਿ) ਅਤੇ ਬਾਲ ਬੁੱਧ ਦੇ ਸਹੀ ਪਾਤਰ ਹੋਣ ਦੇ ਯੋਗ ਹੋਣਾ ਹੁੰਦਾ ਹੈ। ਸਤਿਗੁਰੂ ਜੀ ਅਕਾਲ ਪੁਰਖ ਪਾਸੋਂ "ਪਾਇਓ ਬਾਲ ਬੁਧਿ ਸੁਖੁ ਰੇ ॥" (214) ਅਤੇ "ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥ ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥" (641) ਦਾ ਦਾਨ ਹੀ ਮੰਗਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਦੌਰਾਨ ਜਿਥੇ ਵੀ ਗਏ, ਉਹਨਾਂ ਲੋਕਾਈ ਨੂੰ ਪਰਮਾਤਮਾ ਦੇ ਨਾਮ ਨਾਲ ਜੋੜਿਆ। ਗੁਰੂ ਸਾਹਿਬ ਨਾਮ ਨੂੰ ਪਰਮਾਤਮਾ ਦੀ ਸਭ ਤੋਂ ਉਤਮ ਦਾਤ ਮੰਨਦੇ ਹਨ। ਭਾਈ ਗੁਰਦਾਸ ਜੀ ਦੱਸਦੇ ਹਨ ਕਿ ਗੁਰੂ ਨਾਨਕ ਦੇਵ ਜੀ ਨਾਮ ਨੂੰ ਹੀ ਸਭ ਤੋਂ ਵੱਡੀ ਕਰਾਮਾਤ ਮੰਨਦੇ ਹਨ:

ਬਾਬਾ ਬੋਲੇ ਨਾਥ ਜੀ! ਸਬਦੁ ਸੁਨਹੁ ਸਚੁ ਮੁਖਹੁ ਅਲਾਈ।
ਬਾਝੋ ਸਚੇ ਨਾਮ ਦੇ ਹੋਰ ਕਰਾਮਾਤਿ ਅਸਾਂ ਤੇ ਨਾਹੀ।
(ਵਾਰ 1, ਪਉੜੀ 43)

ਗੁਰੂ ਸਾਹਿਬ ਦਾਨ ਪ੍ਰਥਾ ਨੂੰ ਵੀ ਨਵੇਂ ਅਤੇ ਸਾਰਥਕ ਰੂਪ ਵਿਚ ਪੇਸ਼ ਕਰਦੇ ਹਨ। ਗੁਰੂ ਸਾਹਿਬ ਸਾਨੂੰ ਸਮਝਾਉਂਦੇ ਹਨ ਕਿ ਦਾਨੀ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਯੋਗ

ਦਾਨ ਪਾਤਰ ਕੌਣ ਹੈ? ਦਾਨ ਕਿਉਂ ਦਿਤਾ ਜਾਵੇ? ਦਾਨ ਕਿਸ ਤਰ੍ਹਾਂ ਦਾ ਹੋਵੇ? ਗੁਰਮਤਿ ਦੀ ਵਿਚਾਰਧਾਰਾ ਦਾ ਤਾਂ ਅਧਾਰ ਹੀ ਕ੍ਰਿਤ ਕਰਨ੍ਹਾ, ਵੰਡ ਛੱਕਣਾ ਅਤੇ ਨਾਮ ਜਪਣਾ ਅਤੇ "ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥" (1245) ਇਥੇ ਇਹ ਵੀ ਮਹੱਤਵਪੂਰਨ ਗੱਲ ਸਪੱਸ਼ਟ ਹੈ ਕਿ ਦਾਨ ਆਪਣੀ ਸ਼ੁੱਧ ਘਾਲਿ ਕਮਾਈ ਵਿਚੋਂ ਹੀ ਦੇਣਾ ਯੋਗ ਹੈ। ਇਸ ਨੂੰ ਸੇਵ੍ਹਾ ਅਤੇ ਸਿਮਰਨ ਨਾਲ ਜੋੜਕੇ ਹੀ ਵੇਖਣਾ ਚਾਹੀਦਾ ਹੈ। ਲੋਕਾਂ ਨੂੰ ਲੁੱਟ ਕੇ ਦਾਨ ਦੇਣਾ ਇਕ ਢੌਂਗ ਹੀ ਹੈ ਅਤੇ ਇਹ੍ਹ ਲੋਕਾਂ ਨਾਲ ਤਾਂ ਧੋਖਾ ਹੁੰਦਾ ਹੀ ਹੈ ਸਗੋਂ ਅਜਿਹਾ ਅਖੌਤੀ ਦਾਨੀ ਆਪਣੇ ਨਾਲ ਹੀ ਧੋਖਾ ਕਰ ਰਿਹਾ ਹੁੰਦਾ ਹੈ। ਇਹ ਤਾਂ ਕੇਵਲ ਆਪਣੀ ਝੂਠੀ ਹਉਮੇ ਨੂੰ ਪੱਠੇ ਪਾਉਣ ਦੇ ਤੁਲ ਅਤੇ ਲੋਕਾਂ ਨੂੰ ਮੂਰਖ ਬਣਾਕੇ ਉੱਚੀਆਂ ਪਦਵੀਆਂ ਪ੍ਰਾਪਤ ਕਰਨ ਲਈ ਕੀਤਾ ਅਡੰਬਰ ਹੀ ਹੁੰਦਾ ਹੈ। ਲੋਕਾਂ ਦੇ ਹੱਕਾਂ ਉੱਤੇ ਡਾਕੇ ਮਾਰਕੇ ਲੋਕਾਂ ਦੀ ਲੁੱਟ ਕਰਕੇ ਆਪਣੀ ਪਾਪ ਦੀ ਖੱਟੀ ਕਮਾਈ ਨਾਲ ਤਜੌਰੀਆਂ ਵਿਚੋਂ ਦਿਤਾ ਦਾਨ ਤਾਂ ਮਹਿਜ ਇਕ ਛਲਾਵਾ ਹੈ। "ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥" (141) ਗੁਰਮਤਿ ਅਜਿਹੇ ਰੁਝਾਨ ਨੂੰ ਪ੍ਰਵਾਨ ਨਹੀਂ ਕਰਦੀ।

ਅਜੋਕੇ ਸਮਾਜ ਵਿਚ ਪੁਰਾਤਨ ਭਰਮ ਜਾਲ ਦੇ ਕੋਹੜ ਨਾਲ ਇਕ ਹੋਰ ਵਾਧਾ ਹੋ ਗਿਆ ਹੈ ਉਹ ਹੈ ਡੇਰਾਵਾਦ ਦਾ। ਇਹ ਲੋਕ ਵੀ "ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥ ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥ (536) ਵਾਲੀ ਪਰਵਿਰਤੀ ਦੇ ਮਾਲਕ ਹਨ ਅਤੇ ਭੋਲੇ ਭਾਲੇ ਲੋਕਾਂ ਨੂੰ ਆਪਣੇ ਹੀ ਵੱਲੋਂ ਘੜੇ ਕੀਤੇ ਭ੍ਰਮ ਜਾਲ ਦੇ ਅਡੰਬਰ ਵਿਚ ਫਸਾਕੇ ਉਨ੍ਹਾਂ ਦੀ ਖੂਬ ਲੁੱਟ ਕਰਦੇ ਹਨ। ਆਮ ਵੇਖਣ ਵਿਚ ਆਇਆ ਹੈ ਕਿ ਇਹਨਾਂ ਭੱਦਰਪੁਰਸ਼ਾਂ ਦੇ ਸ਼ੋਸਣ ਦਾ ਮਰਦਾਂ ਨਾਲੋਂ ਔਰਤਾਂ ਵੱਧ ਸ਼ਿਕਾਰ ਹੁੰਦੀਆਂ ਹਨ। ਗਰੀਬ ਅਤੇ ਅਮੀਰ ਪੜ੍ਹੇ ਅਤੇ ਅਨਪੜ੍ਹ ਦੋਵੇਂ ਕਿਸਮ ਦੇ ਲੋਕ ਇਹਨਾਂ ਦੇ ਜਾਲ ਵਿਚ ਫਸਦੇ ਹਨ। ਇਹ ਆਪੂੰ ਬਣੇ ਅਖੌਤੀ ਮਹਾਂਪੁਰਸ਼ ਲੋਕਾਂ ਨੂੰ ਮਾਇਆ ਦਾ ਤਿਆਗ ਕਰਨ ਦਾ ਉਪਦੇਸ਼ ਦਿੰਦੇ ਹਨ ਪਰੰਤੂ ਆਪ ਉਨ੍ਹਾਂ ਤੋਂ ਮੋਟੀਆ ਰਕਮਾਂ ਦਾਨ ਵਜੋਂ ਵਸੂਲਕੇ ਆਪਣੀਆਂ ਜਾਇਦਾਦਾਂ ਵਧਾਉਂਦੇ ਹਨ ਅਤੇ ਗੋਗੜਾਂ ਮੋਟੀਆਂ ਕਰਦੇ ਹਨ ਅਤੇ ਪੂਰੀ ਐਸ਼ੋ-ਅਰਾਮ ਵਾਲਾ ਸ਼ਾਹੀ ਜੀਵਨ ਜਿਉਂਦੇ ਹਨ। ਪਿਛਲੇ ਸਮੇਂ ਵਿਚ ਦੋ ਤਿੰਨ ਧਾਰਮਿਕ ਅਸਥਾਨਾਂ ਵਿਚੋਂ ਅਰਬਾਂ-ਖਰਬਾਂ ਰੁਪਏ, ਸੋਨਾ, ਚਾਂਦੀ ਆਦਿ ਪ੍ਰਾਪਤ ਹੋਏ। ਅਜਿਹੇ ਦਿਤੇ ਦਾਨ ਦਾ ਕਿਸ ਨੂੰ ਲਾਭ ਹੋਇਆ? ਇਕ ਪਾਸੇ ਇਸ ਦੇਸ਼ ਦੇ ਤਕਰੀਬਨ 50 ਕਰੋੜ ਲੋਕ ਗਰੀਬੀ ਰੇਖਾਂ ਤੋਂ ਹੇਠਾਂ ਰਹਿ ਰਹੇ ਹਨ। 20 ਕਰੋੜ ਤੋਂ ਵੱਧ ਬੱਚੇ ਅਖਰ ਗਿਆਨ ਤੋਂ ਕੋਰੇ ਹਨ। 14 ਸਾਲ ਦੀ ਉਮਰ ਤੋਂ ਘੱਟ ਦੇ ਪੰਜ ਕਰੋੜ ਬੱਚੇ ਬਾਲ ਮਜ਼ਦੂਰੀ ਵਿੱਚ ਲੱਗੇ ਹੋਏ ਹਨ। ਹਰ ਦੂਜਾ ਬੱਚਾ ਕੁਪੋਸ਼ਣ ਦਾ ਸ਼ਿਕਾਰ ਹੈ ਅਤੇ 56% ਲੋਕ ਬਿਰਧ ਆਸਰਮਾਂ ਵਿਚ ਰੁਲ ਰਹੇ ਹਨ। ਸਰਕਾਰੀ ਅੰਕੜਿਆਂ ਅਨੁਸਾਰ ਗਰੀਬ ਲੋਕ ਪਿੰਡਾਂ ਵਿੱਚ 27/-ਰੁ. ਅਤੇ ਸ਼ਹਿਰੀ ਖੇਤਰ ਵਿਚ 32/- ਰੁ. ਨਾਲ ਆਪਣਾ ਜੀਵਨ ਕੱਟ ਰਹੇ ਹਨ। ਇਸ ਤੋਂ ਵੱਡੀ ਤ੍ਰਾਸਦੀ ਕਿਸੇ ਦੇਸ ਜਾਂ ਸਮਾਜ ਦੀ ਹੋਰ ਕੀ ਹੋ ਸਕਦੀ ਹੈ? ਇਹ ਸਭ ਸਰਕਾਰੀ ਸਰਵੇ ਦੇ ਅੰਕੜਿਆਂ ਉੱਤੇ ਅਧਾਰਤ ਹੈ। ਭੋਲੇ ਭਾਲੇ ਜਾਂ ਆਪਣੀਆਂ ਅਣਗਿਣਤ ਤ੍ਰਿਸ਼ਨਾਵਾਂ ਤੇ ਇਛਾਵਾਂ ਦੀ ਪੂਰਤੀ ਦੇ ਚੱਕਰ ਵਿਚ ਉਲਝੇ ਲੋਕਾਂ ਦੀ ਲੁੱਟ ਲਈ ਇਸ ਆਧੁਨਿਕ ਪੁਜਾਰੀ ਵਰਗ ਨੇ ਅਨੇਕਾਂ ਮਨਘੜਤ ਕਥਾ ਕਹਾਣੀਆਂ ਅਤੇ ਦੋਹਰੇ-ਛੰਦ ਜੋੜਕੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਸਨ ਅਤੇ ਅੱਜ ਵੀ ਕਰ ਰਹੇ ਹਨ। ਜਿਵੇਂ 'ਚਿੜੀ ਚੁੰਜ ਭਰ ਲੈ ਗਈ ਨਦੀਆਂ ਨਾ ਘਟਿਓ ਨੀਰ। ਦਾਨ ਦੇਂਦੇ ਧਨ ਨ ਘਟੇ ਕਹਿ ਗਏ ਭਗਤ ਕਬੀਰ।" ਜਾਂ "ਇਸ ਜੀਵਨ ਵਿਚ ਕੀਤਾ ਦਾਨ ਮਨੁੱਖ ਨੂੰ ਦਰਗਾਹ ਵਿਚ ਵੱਧ ਫਲਕੇ ਪ੍ਰਾਪਤ ਹੋਵੇਗਾ" ਆਦਿ! ਇਹ ਪੁਜਾਰੀ ਸ਼੍ਰੇਣੀ ਆਪ ਤਾਂ ਅਨੇਕਾਂ ਕਿਸਮ ਦੀਆਂ ਬਿਮਾਰੀਆਂ, ਕਠਨਾਈਆਂ ਅਤੇ ਉਲਝਣਾਂ ਵਿਚ ਫਸੇ ਹੋਏ ਹਨ ਪਰੰਤੂ ਮੋਟੇ-ਮੋਟੇ ਦਾਨ ਲੈ ਕੇ ਅਨੇਕ ਪ੍ਰਕਾਰੀ ਅਡੰਬਰ ਰਚਕੇ ਉਨ੍ਹਾਂ ਦੇ ਸੰਕਟ ਅਤੇ ਦੁੱਖਾਂ ਦੀ ਨਵਿਰਤੀ ਕਰਨ ਅਤੇ ਉਨ੍ਹਾਂ ਦੀਆਂ ਅਣਗਿਣਤ ਤ੍ਰਿਸ਼ਨਾਵਾਂ, ਇੱਛਾਵਾਂ ਦੀ ਪੂਰਤੀ ਨੂੰ ਯਕੀਨੀ ਕਰਵਾਉਂਦੇ ਹਨ ਅਤੇ ਉਨ੍ਹਾਂ ਦੀ ਲੁੱਟ ਅਤੇ ਸ਼ੋਸ਼ਣ ਕਰਦੇ ਹਨ। ਗੁਰਮਤਿ ਮਨੁੱਖ ਨੂੰ ਇਸੇ ਲਈ ਹੀ ਇਸ ਪੱਖ ਤੋਂ ਵੀ ਸੁਚੇਤ ਕਰਦੀ ਹੈ ਅਤੇ ਦਾਨ ਕਿਉਂ ਕੀਤਾ ਜਾਵੇ? ਕਿਸ ਨੂੰ ਦਿਤਾ ਜਾਵੇ? ਅਤੇ ਕਿਸ ਤਰ੍ਹਾਂ ਦਾਨ ਦਿਤਾ ਜਾਵੇ। ਗੁਰੂ ਸਾਹਿਬ ਮਨੁੱਖ ਨੂੰ "ਅਕਲੀ ਕੀਚੈ ਦਾਨ" ਦਾ ਉਪਦੇਸ਼ ਕਰਦਿਆਂ ਸਹੀ ਮਾਰਗ ਦਸਦੇ ਹਨ ਤਾਂ ਜੋ ਤੁਹਾਡਾ ਦਾਨ ਸਹੀ ਅਤੇ ਸਾਰਥਕ ਸਾਬਤ ਹੋ ਜਾਵੇ। ਦਾਨ ਤਨ ਦਾ ਮਨ ਦਾ ਧਨ ਦਾ, ਸਮੇਂ ਦਾ

ਪਰੰਤੂ ਕੇਵਲ ਲੋੜਵੰਦ ਅਤੇ ਹੱਕਦਾਰ ਲੋਕਾਂ ਨੂੰ ਹੀ। ਕੁਝ ਸਿਆਣੇ ਅਤੇ ਦੂਰ ਅੰਦੇਸ਼ ਲੋਕ ਆਪਣੇ ਜਿਉਂਦੇ ਜੀਅ ਆਪਣਾ ਸਰੀਰ ਮਰਣ ਉਪਰੰਤ ਮੈਡੀਕਲ ਖੋਜ ਸੰਸਥਾਵਾਂ ਨੂੰ ਦਾਨ ਕਰ ਦਿੰਦੇ ਹਨ ਤਾਂ ਜੋ ਮੈਡੀਕਲ ਕਿਤੇ ਵਿਚ ਸ਼ਾਮਲ ਹੋਣ ਵਾਲੇ ਸਿਖਿਆਰਥੀ ਡਾਕਟਰਾਂ ਨੂੰ ਪਰਮਾਤਮਾ ਵੱਲੋਂ ਸਿਰਜੇ ਤੇ ਸ਼ਿੰਗਾਰੇ ਅਤਿ ਮਹੀਨ ਅਤੇ ਗੁੰਝਲਦਾਰ ਅੰਦਰੂਨੀ ਸਰੀਰ ਬਾਰੇ ਅਸਲ ਜਾਣਕਾਰੀ ਤਥਾ ਗਿਆਨ ਪ੍ਰਾਪਤ ਹੋ ਸਕੇ। ਅਜਿਹਾ ਦਾਨ ਵੀ ਅਜੋਕੇ ਵਿਗਿਆਨਕ ਯੁੱਗ ਵਿੱਚ ਬਹੁਤ ਹੀ ਸਹੀ ਅਤੇ ਸਾਰਥਕ ਹੈ।

ਗੁਰਸਿੱਖ ਸਤਿਗੁਰੂ ਜੀ ਪਾਸੋਂ ਨਾਮ, ਦਾਨ ਅਤੇ ਇਸ਼ਨਾਨ (ਆਤਮਿਕ ਇਸ਼ਨਾਨ) ਦੀ ਮੰਗ ਕਰਦਾ ਹੈ। ਸੰਗਤ ਦੀ "ਚਰਨ ਧੂੜ" ਦੀ ਮੰਗ ਕਰਦਾ ਹੈ। ਗੁਰਵਾਕ ਹਨ:-

ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥

ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ॥ (468)

ਸਭ ਤੋਂ ਵੱਡਾ ਦਾਨੀ ਤਾਂ ਅਕਾਲ ਪੁਰਖ ਖੁੱਦ ਹੀ ਹੈ ਜਿਸ ਨੇ "ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥" (266) ਇਹ ਮਨੁੱਖਾ ਜੀਵਨ ਬਖਸਿਸ਼ ਕੀਤਾ ਹੈ ਅਤੇ ਅਨੰਤ ਪ੍ਰਕਾਰੀ ਦਾਤਾ ਬਖਸ਼ੀਆਂ ਹਨ। ਗੁਰਵਾਕ ਹੈ:-

ਦਾਨਾ ਕੈ ਸਿਰਿ ਦਾਨੁ ਵੀਚਾਰਾ ॥
ਕਰਣ ਕਾਰਣ ਸਮਰਥੁ ਅਪਾਰਾ ॥
ਕਰਿ ਕਰਿ ਵੇਖੈ ਕੀਤਾ ਅਪਣਾ ਕਰਣੀ ਕਾਰ ਕਰਾਇਦਾ ॥ (1035)

ਗੁਰਬਾਣੀ ਦੱਸਦੀ ਹੈ ਕਿ ਨਾਮ ਨਾਲ ਜੁੜਿਆਂ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾਮ ਤੋਂ ਦੂਰ ਜਾਣ ਨਾਲ ਜਮਾਂ ਦਾ ਡਰ ਲੱਗਦਾ ਹੈ। "ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ ॥ ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ ॥" (752) ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੀਆਂ ਸ਼ਹਾਦਤਾਂ ਸਾਡੇ ਸਾਹਮਣੇ ਹਨ ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਆਸਰੇ ਬਹੁਤ ਵੱਡੀਆਂ ਸ਼ਹਾਦਤਾਂ ਦਿੱਤੀਆਂ ਜਿਸ ਨਾਲ ਸਮੁੱਚੀ ਮਨੁੱਖਤਾ ਸੱਚ-ਧਰਮ ਦੇ ਮਾਰਗ ਵੱਲ ਪ੍ਰੇਰਿਤ ਹੋਈ। ਇਹੋ ਨਿਰਮਲ ਪੰਥ ਤਥਾ ਗੁਰਮੁੱਖ ਮਾਰਗ ਹੈ। ਬਹੁਤ ਸਾਰੇ ਸਿੱਖਾਂ ਨੇ ਗੁਰੂ-ਆਸ਼ੇ ਅਨੁਸਾਰ ਜੀਵਨ ਦੀ ਪ੍ਰਵਾਹ ਕੀਤੇ ਬਗੈਰ ਧਰਮ ਦੇ ਮਾਰਗ ਨੂੰ ਚੁਣਿਆ ਅਤੇ ਇਸ ਮਾਰਗ ਤੇ ਚੱਲਦਿਆਂ, "ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥" (1412) ਅਨੁਸਾਰ ਦ੍ਰਿੜ ਸੰਕਲਪ ਹੋਕੇ ਚੱਲੇ, ਕੁਰਬਾਨੀਆਂ ਕੀਤੀਆਂ ਅਤੇ ਹੱਸ ਹੱਸ ਕੇ ਸ਼ਹੀਦੀਆਂ ਦਿਤੀਆਂ ਭਾਵ ਜੀਵਨ ਹੀ ਦਾਨ-ਕੁਰਬਾਨ ਕਰ ਦਿਤਾ ਅਤੇ ਲੋਕਾਈ ਦਾ ਮਾਰਗ ਦਰਸ਼ਨ ਕੀਤਾ। ਜੀਵਨ ਦਾਨ ਇਕ ਬਹੁਤ ਵੱਡਾ ਕਾਰਜ ਹੈ ਜਿਹੜਾ ਸਦੀਆਂ ਤਕ ਮਾਨਵਤਾ ਲਈ ਚਾਨਣ ਮੁਨਾਰੇ ਦਾ ਕਾਰਜ ਕਰਦਾ ਹੈ। ਕੁਝ ਅਜਿਹੀਆਂ ਸ਼ਖਸੀਅਤਾਂ ਵੀ ਹਨ ਜਿਨ੍ਹਾਂ ਨੇ ਆਪਣਾ ਜੀਵਨ ਲੋਕਾਂ ਦੀ ਸੇਵਾ ਲਈ ਅਰਪਿਤ ਕੀਤਾ ਹੋਇਆ ਹੈ। ਆਪਣੇ ਦੁੱਖ-ਸੁੱਖ ਦੀ ਪ੍ਰਵਾਹ ਕੀਤੇ ਬਗੈਰ ਦੂਜਿਆਂ ਦੇ ਦੁੱਖ ਨੂੰ ਦੂਰ ਕਰਨਾ ਉਹ ਜੀਵਨ ਦਾ ਸਭ ਤੋਂ ਸੱਚਾ 'ਤੇ ਸੁੱਚਾ ਮਾਰਗ ਮੰਨਦੇ ਹਨ। ਗੁਰਵਾਕ ਹੈ:-

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥

ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥ (314)

ਸੇਵਾ ਦੁਆਰਾ ਸਰੀਰ ਸਵੱਛ ਹੁੰਦਾ ਹੈ ਅਤੇ ਮਨ ਵਿੱਚ ਪ੍ਰੇਮ-ਪਿਆਰ, ਨਿਮਰਤਾ ਅਤੇ ਨਿਰਮਲਤਾ ਪੈਦਾ ਹੁੰਦੀ ਹੈ। ਆਪਣੀ ਸੁੱਚੀ ਕ੍ਰਿਤ-ਕਮਾਈ ਵਿਚੋਂ ਕਿਸੇ ਲੋੜਵੰਦ ਯੋਗ ਪਾਤਰ ਜਾਂ ਸੰਸਥਾ ਨੂੰ ਦਾਨ ਜਾਂ ਸਹਾਇਤਾ ਦੇਣ ਨਾਲ ਮਨੁੱਖ ਨੂੰ ਮਾਨਸਿਕ ਖੁਸ਼ੀ, ਸੰਤੁਸ਼ਟੀ ਅਤੇ ਨਿਰਮਲਤਾ ਪ੍ਰਾਪਤ ਹੁੰਦੀ ਹੈ। ਸਿਮਰਨ ਦੁਆਰਾ ਮਨ ਸ਼ੁੱਧ ਹੁੰਦਾ ਹੈ ਅਤੇ ਕੀਰਤਨ ਤਥਾ ਪਰਮਾਤਮਾ ਦਾ ਜਸ ਗਾਇਨ ਕਰਨ ਦੁਆਰਾ ਅਨੰਦ ਦੀ ਅਵੱਸਥਾ ਪ੍ਰਾਪਤ ਹੁੰਦੀ ਹੈ। ਸੁਰਤ (ਧਿਆਨ) ਵਿਚ ਸ਼ਬਦ ਦੇ ਪ੍ਰਵੇਸ਼ ਦੁਆਰਾ ਆਤਮਿਕ ਗਿਆਨ ਪ੍ਰਾਪਤ ਹੁੰਦਾ ਹੈ। ਭਾਈ ਗੁਰਦਾਸ ਜੀ ਸਾਨੂੰ ਸੇਵਾ ਬਾਰੇ ਇਉਂ ਸਮਝਾਉਂਦੇ ਹਨ, "ਹਥੀਂ ਕਾਰ ਕਮਾਵਣੀ ਪੈਰੀ ਚਲ ਸਤਿਸੰਗ ਮਿਲੇਹੀ। ਕਿਰਤਿ ਬਿਰਤਿ ਕਰ ਧਰਮ ਦੀ ਖਟਿ ਖਲਾਵਣੁ ਭਾਇ ਕਰੇਹੀ।" ਭਗਤ ਪੂਰਨ ਸਿੰਘ ਜੀ ਅਜਿਹੀ ਹੀ ਇਕ ਸ਼ਖਸੀਅਤ ਸਨ ਜਿਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਲੋਕ-ਸੇਵਾ ਵਿਚ ਅਰਪਿਤ ਕੀਤਾ ਅਤੇ ਮਨੁੱਖਤਾ ਦੀ ਸੇਵਾ ਨੂੰ ਹੀ ਉਨ੍ਹਾਂ ਨੇ ਸਭ ਤੋਂ ਉਤਮ ਦਾਨ ਮੰਨਿਆ। ਜੀਵਨ ਦਾਨ ਮੰਨਿਆ। ਸਾਰਾ ਜੀਵਨ

ਬਾਕੀ ਸਫਾ 21 'ਤੇ

# ਦਸ਼ਮੇਸ ਜੀ ਦੇ ਹਜ਼ੂਰੀ ਕਵੀ ਭਾਈ ਗੁਰਦਾਸ ਸਿੰਘ ਜੀ

ਡਾ.ਗੁਰਬਚਨ ਸਿੰਘ

ਭੱਟ ਵਹੀਆਂ ਭਾਈ ਮਾਨ ਸਿੰਘ ਤੇ ਸੰਤ ਸਿੰਘ ਪਿੰਡ ਕ੍ਰਿਸਿੰਧੂ ਜਿਲਾ ਜੀਂਦ ਦੇ ਹਵਾਲੇ ਤੋਂ ਪਤਾ ਲੱਗਦਾ ਹੈ ਕਿ ਭਾਈ ਗੁਰਦਾਸ ਸਿੰਘ ਜੀ ਦੇ ਵੱਡੇ ਵਡੇਰੇ ਮਾਰਵਾੜ (ਰਾਜਸਥਾਨ) ਦੇ ਰਹਿਣ ਵਾਲੇ ਸਨ। ਇਹ ਪੰਜਾਬ ਵਿੱਚ ਪਿੰਡ ਸੋਧਰੇ ਜਿਲਾ ਗੁਜਰਾਂਵਾਲਾ (ਅੱਜ ਪਾਕਿਸਤਾਨ) ਵਿੱਚ ਆ ਕੇ ਵੱਸ ਗਏ। ਭਾਈ ਹਰਦਾਸ ਤੇ ਭਾਈ ਉਦੈ ਕਰਣ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਸਿੱਖੀ ਧਾਰਨ ਕੀਤੀ। ਕੁਝ ਸਮੇਂ ਬਾਅਦ ਸੋਧਰੇ ਪਿੰਡ ਤੋਂ ਉੱਠ ਕੇ ਪਿੰਡ ਦੁਬੁਰਜੀ ਜਿਲ੍ਹਾ ਸਿਆਲਕੋਟ ਵਿੱਚ ਆਵਾਸ ਕੀਤਾ। ਉਸ ਸਮੇਂ ਆਪ ਨੇ ਭੱਟਾਂ ਨੂੰ ਇੱਕ ਘੋੜਾ ਤੇ ਦੁਸ਼ਾਲਾ ਵਧਾਈ ਦਾ ਦਿੱਤਾ। ਭਾਈ ਮਾਨ ਸਿੰਘ ਭੱਟ ਦੀ ਵਹੀ ਦੇ ਪੰਨਾ ੧੫੮ ਤੋਂ ੧੬੨ ਤਕ ਭਾਈ ਸੰਗਤੀਆ, ਭਾਈ ਹਨਵੰਤਰ, ਭਾਈ ਨਾਰ ਸਿੰਘ, ਭਾਈ ਗੁਰਦਾਸ ਸਿੰਘ ਅਤੇ ਭਾਈ ਆਲਮ ਸਿੰਘ ਦੇ ਖਾਨਦਾਨ ਦੀ ਬੰਸਾਵਲੀ, ਭਾਈ ਦੁਰਗੂ ਤੋਂ ਲੈ ਕੇ ਦਰਜ਼ ਹੈ। ਇਸ ਸਰੋਤ ਤੋਂ ਪਤਾ ਲੱਗਦਾ ਹੈ ਕਿ ਇਹ ਖਾਨਦਾਨ ਚੁਹਾਣ (ਚੌਹਾਣ) ਜਿਮੀਦਾਰਾਂ ਦਾ ਸੀ। ਇਸ ਵੰਸ ਦੇ ਬਹੁਤ ਸਾਰੇ ਪਿਆਰਿਆਂ ਨੇ ਗੁਰੂ ਘਰ ਵਾਸਤੇ ਮਹਾਨ ਕੁਰਬਾਨੀਆਂ ਕੀਤੀਆਂ। ਇਸ ਪਰਿਵਾਰ ਦੇ ਅਤੇ ਇਹਨਾਂ ਦੇ ਨੇੜਲੇ ਰਿਸ਼ਤੇਦਾਰ ਕੁਲ ਮਿਲਾ ਕੇ ੨੦ ਕੁ ਸ਼ਹੀਦ ਹੋਏ ਹਨ। ਇਹ ਖਾਨਦਾਨ ਜਿੰਡਾ ਵੱਡਾ ਤੇਗ ਦਾ ਧਨੀ ਸੀ ਉਨ੍ਹਾਂ ਵੱਡਾ ਹੀ ਕਲਮ ਦਾ ਵੀ ਧਨੀ ਸੀ। ਗੁਰੂ ਦਸ਼ਮੇਸ ਜੀ ਦੇ ਸਮੇਂ ਭਾਈ ਚੌਪਾ ਸਿੰਘ, ਭਾਈ ਆਲਮ ਸਿੰਘ ਅਤੇ ਭਾਈ ਗੁਰਦਾਸ ਸਿੰਘ ਉਚ ਕੋਟੀ ਦੇ ਵਿਦਵਾਨ ਸਨ। ਭਾਈ ਗੁਰਦਾਸ ਸਿੰਘ ਜੀ ਦਾ ਜਨਮ ਲਗਪੱਗ ਸੰਨ ੧੬੬੨ ਈ.ਵਿੱਚ ਭਾਈ ਦੁਰਗੂ ਦੇ ਘਰ ਪਿੰਡ ਦੁਬੁਰਜੀ ਜਿਲ੍ਹਾ ਸਿਆਲਕੋਟ (ਪਾਕਿਸਤਾਨ) ਵਿੱਚ ਹੋਇਆ। ਆਪ ਜੀ ਦੇ ਤਿੰਨ ਭਰਾ ਹਜ਼ੂਰੀ ਕਵੀ ਭਾਈ ਚੌਪਾ ਸਿੰਘ ਜੀ, ਸ਼ਹੀਦ ਭਾਈ ਆਲਮ ਸਿੰਘ ਜੀ ਨੱਚਣਾ ਤੇ ਸ਼ਹੀਦ ਭਾਈ ਵੀਰ ਸਿੰਘ ਜੀ ਸਨ। ਭਾਈ ਗੁਰਦਾਸ ਸਿੰਘ ਜੀ ਦੇ ਸਪੁੱਤਰ ਭਾਈ ਸਰੂਪ ਸਿੰਘ ਜੀ ਹੋਏ ਸਨ। ਭਾਈ ਸਰੂਪ ਸਿੰਘ ਦੇ ਅੱਗੋਂ ਸੱਤ ਪੁੱਤਰ ਪੈਦਾ ਹੋਏ। ਇਹਨਾਂ ਦੇ ਵੰਸ ਵਿਚੋਂ ਹੀ ਪੰਜਵੀ ਪੀੜ੍ਹੀ ਵੇਲੇ ਭਾਈ ਬੁਧ ਸਿੰਘ ਜੀ ਸ਼ਹੀਦ ਸ੍ਰੀ ਨਨਕਾਣਾ ਸਾਹਿਬ ਅਤੇ ਗਿਆਨੀ ਗਰਜਾ ਸਿੰਘ ਜੀ ਪ੍ਰਸਿਧ ਇਤਿਹਾਸਕਾਰ ਹੋਏ ਹਨ। ਭਾਈ ਗੁਰਦਾਸ ਜੀ ਨੇ ਪਹਿਲੀ ਵਿਸਾਖੀ ਸੰਨ ੧੭੫੬ (੧੬੯੯ ਈ.) ਨੂੰ ਵਿਸਾਖੀ ਦੇ ਦਿਨ ਤਖ਼ਤ ਕੇਸਗੜ੍ਹ ਸਾਹਿਬ ਸ੍ਰੀ ਆਨੰਦਪੁਰ ਸਾਹਿਬ ਵਿਖੇ ਖੰਡੇ ਬਾਟੇ ਦੀ ਪਾਹੁਲ ਪ੍ਰਾਪਤ ਕੀਤੀ। ਭਾਈ ਗੁਰਦਾਸ ਸਿੰਘ ਜੀ ਦਾ ਨਾਮ ਗੁਰੂ ਗੋਬਿੰਦ ਸਿੰਘ ਜੀ ਦੇ ੫੨ ਕਵੀਆਂ ਵਿੱਚ ਸ਼ਾਮਿਲ ਹੈ। ਭਾਈ ਗੁਰਦਾਸ ਸਿੰਘ ਜੀ ਦੀਆਂ ਤਿੰਨ ਰਚਨਾਵਾਂ ਦਾ ਪਤਾ ਲਗਦਾ ਹੈ :-

ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ਦਸਵੀਂ,
ਬਾਰਹ ਮਾਹਾ ਸ੍ਰੀ ਰਾਮ ਚੰਦਰ ਜੀ ਦਾ ਅਤੇ
ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ।

ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ਦਸਵੀਂ ਭਾਈ ਗੁਰਦਾਸ ਜੀ (ਗੁਰਮਤਿ ਦੇ ਸ਼੍ਰੋਮਣੀ ਵਿੱਦਵਾਨ, ਵਿਆਖਿਆਕਾਰ ਅਤੇ ਲਿਖਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੀਆਂ ੪੦ ਵਾਰਾਂ ਵਾਲੀ ਪੋਥੀ ਵਿੱਚ ਹੀ ੪੧ ਵੀਂ ਵਾਰ ਦੇ ਤੌਰ ਤੇ ਦਰਜ਼ ਹੈ। ਇਸ ਵਾਰ ਦੀ ਰਚਨਾ ਸੰਨ ੧੭੨੩-੨੫ ਈ. ਨੂੰ ਹੋਈ ਮੰਨੀ ਜਾਂਦੀ ਹੈ। ਪ੍ਰੋ. ਪਦਮ ਅਨੁਸਾਰ ਇਹ ਵਾਰ ਸ਼ਾਇਦ ਆਨੰਦਪੁਰ ਸਾਹਿਬ ਵਿਖੇ ਹੀ ਲਿਖੀ ਗਈ ਹੋਵੇ। ਇਸ ਵਾਰ ਦੀਆਂ ੨੮ ਪਉੜੀਆਂ ਹਨ। ਇਹਨਾਂ ਪਉੜੀਆਂ ਵਿੱਚ ਵਿਸ਼ੇਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਅਤੇ ਖਾਲਸੇ ਦੀ ਉਪਮਾਂ ਦਰਜ ਹੈ ਪਰ ਬਾਕੀ ੯ ਪਾਤਸ਼ਾਹੀਆਂ ਦੀ ਮਹਿਮਾਂ ਵੀ ਅੰਕਤ ਕੀਤੀ ਗਈ ਹੈ। ਦਸਵੇਂ ਪਾਤਸ਼ਾਹ ਬਾਰੇ ਲਿਖਿਆ ਹੈ :-

ਵਹ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ।
(ਵਾਰ ੪੧, ਪਉੜੀ ੧੭)

ਖਾਲਸੇ ਦੇ ਉਪਮਾ ਕਰਦੇ ਹੋਏ ਭਾਈ ਸਾਹਿਬ ਲਿਖਦੇ ਹਨ :-

ਇਉਂ ਉਪਜੇ ਸਿੰਘ ਭੁਜੰਗੀਏ ਨੀਲ ਅੰਬਰ ਧਾਰਾ ।

ਤੁਰਕ ਦੁਸਟ ਸਭਿ ਛੈ ਕੀਏ ਹਰਿ ਨਾਮ ਉਚਾਰਾ ।

(ਵਾਰ ੪੧, ਪਉੜੀ ੧੫)

ਪ੍ਰੋ.ਪਦਮ ਅਨੁਸਾਰ ਬਾਰਹ ਮਾਹਾ ਦਾ ਵਿਸ਼ਾ ਸ੍ਰੀ ਰਾਮ ਚੰਦਰ ਜੀ ਦੇ ਬਨਵਾਸ ਲੈਣ ਦੇ ਵਿਯੋਗ ਦਾ ਹੈ। ਇਉਂ ਜਾਪਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਸਿੱਖਾਂ ਵਿੱਚ ਇੱਕ ਉਦਾਸੀ ਜਿਹੀ ਛਾ ਗਈ ਸੀ ਤੇ ਭਾਈ ਗੁਰਦਾਸ ਸਿੰਘ ਦੇ ਕਵੀ ਮਨ ਨੇ ਇਸ ਵਿਛੋੜੇ ਦਾ ਭਰਤ ਦੇ ਰੂਪ ਵਿੱਚ ਵਿਰਲਾਪ ਕੀਤਾ ਹੈ। ਇਹ ਬਾਰਹ ਮਾਹਾ ਪਦਮ ਜੀ ਨੇ ਆਪਣੀ ਪੁਸਤਕ ਪੰਜਾਬੀ ਬਾਰਹ ਮਾਹਾ (੧੯੫੯) ਵਿੱਚ ਛਾਪ ਦਿੱਤੇ ਹਨ ਜਿਸ ਦੇ ਅੰਤ ਵਿੱਚ ਦੋਹਿਰਾ ਹੈ :-

ਜਾਚਕ ਭਏ ਕੁਮੇਰ ਸਮ, ਰੰਕ ਨ ਰਹਿਓ ਕੋਇ ।
ਗੁਰਦਾਸ ਸਿੰਘ ਕੀ ਬੇਨਤੀ, ਦਰਸ ਤਿਹਾਰੋ ਹੋਇ ।

ਪ੍ਰੋ.ਪਦਮ ਜੀ ਲਿਖਦੇ ਹਨ ਕਿ ਸ਼ਾਇਦ ਗੁਰਦਾਸ ਸਿੰਘ ਜੀ ਦੇ ਲਿਖੇ ਪ੍ਰਯਾਯ ਗੁਰੂ ਗ੍ਰੰਥ ਸਾਹਿਬ ਨਾ ਛਪਣ ਕਰਕੇ ਅਲੋਪ ਹੋ ਗਏ ਹਨ। ਭਾਈ ਗੁਰਦਾਸ ਸਿੰਘ ਜੀ ਸ਼ਿਕਾਰਪੁਰ, ਸੂਬਾ ਸਿੰਧ (ਪਾਕਿਸਤਾਨ) ਜਾ ਕੇ ਬਹੁਤ ਸਮਾਂ ਰਹੇ। ਇਥੇ ਹੀ ਆਪ ਜੀ ੧੫੦ ਸਾਲ ਦੀ ਲੰਮੀ ਉਮਰ ਭੋਗ ਕੇ ੮ ਜੂਨ ੧੮੨੧ ਨੂੰ ਸੁਰਗਵਾਸ ਹੋ ਗਏ। ਪਾਕਿਸਤਾਨ ਬਨਣ ਤੋਂ ਪਹਿਲਾ ਭਾਈ ਸਾਹਿਬ ਦੀ ਯਾਦਗਾਰ ਖਟਵਾਲੀ ਧਰਮਸ਼ਾਲਾ ਸੂਬਾ ਸਿੰਧ ਵਿੱਚ ਬਹੁਤ ਪ੍ਰਸਿੱਧ ਸੀ। ਇਥੇ ਹੀ ਹਰ ਸਾਲ ਆਪ ਦੇ ਵੰਸ ਵਿੱਚੋਂ ਤੇ ਪਿੰਡ ਦੁਬੁਰਜੀ (ਸਿਆਲਕੋਟ) ਤੋਂ ਸੰਗਤਾਂ ਜਾ ਕੇ ੨੯ ਜੇਠ ਨੂੰ ਆਪ ਜੀ ਦੀ ਬਰਸੀ ਮਨਾਉਂਦੀਆਂ ਸਨ। ਪਰ ਅਕਾਲੀ ਲਹਿਰ ਦੇ ਸਮੇਂ ਤੋਂ ਸੰਗਤਾਂ ਨੇ ਉੱਥੇ ਜਾਣਾ ਬੰਦ ਕਰ ਦਿੱਤਾ ਸੀ ਅਤੇ ਆਪ ਜੀ ਦੇ ਜਨਮ ਅਸਥਾਨ ਪਿੰਡ ਦੁਬੁਰਜੀ ਦੇ ਥੇਹ ਉੱਤੇ ੨੯ ਜੇਠ ਨੂੰ ਵੱਡਾ ਭਾਰੀ ਮੇਲਾ ਲਗਦਾ ਸੀ। ਅਹਿਮਦ ਸ਼ਾਹ ਅਬਦਾਲੀ ਦੇ ਚੌਥੇ ਹਮਲੇ ਸਮੇਂ ਪਿੰਡ ਦੁਬੁਰਜੀ ਉਜਾੜ ਦਿੱਤਾ ਗਿਆ ਸੀ ਇਸ ਕਰਕੇ ਇੱਥੇ ਥੇਹ ਹੀ ਬਾਕੀ ਸੀ। ਮੇਲੇ ਵਿੱਚ ਭਾਈ ਸਹਿਬ ਦੇ ਸੱਚੇ ਸੁਚੇ ਜੀਵਨ ਦੀਆਂ ਵਾਰਾਂ ਗਾਈਆਂ ਜਾਂਦੀਆਂ ਸਨ। ਪਾਕਿਸਤਾਨ ਬਣਨ ਤੋਂ ਬਾਅਦ ਆਪ ਜੀ ਦੇ ਖਾਨਦਾਨ ਦੇ ਲੋਕ ਸਿਆਲ ਕੋਟ ਤੋਂ ਆ ਕੇ ਪਟਿਆਲਾ ਜਿਲ੍ਹੇ ਦੇ ਪਿੰਡਾਂ ਖਰੌਲਾ, ਉਰਨਾ, ਰਾਜਪੁਰਾ, ਚਮਾਰੂ, ਮਾਣਕਪੁਰ, ਜਨਸੂਹੀ ਅਤੇ ਬਾਸਮਾਂ ਵਿੱਚ ਵਸ ਰਹੇ ਹਨ।

—0— ੯੮੭੮੧੪੯੫੧੧

ਸਫਾ 19 ਦਾ ਬਾਕੀ

ਉਹਨਾਂ ਨੇ ਗਰੀਬਾਂ, ਅਨਾਥਾਂ, ਅਪਾਹਜਾਂ, ਮੰਦਬੁਧੀ ਵਾਲਿਆਂ, ਬੀਮਾਰਾਂ ਅਤੇ ਲੋੜਵੰਦਾਂ ਦੀ ਸੇਵਾ ਵਿਚ ਲਾਕੇ ਅਜਿਹੀ ਮਿਸਾਲ ਕਾਇਮ ਕੀਤੀ ਹੈ। ਗੁਰੂ ਸਾਹਿਬਾਨ ਤੋਂ ਬਾਅਦ ਭਗਤ ਪੂਰਨ ਸਿੰਘ ਜੀ ਨੇ ਇਕ ਅਦੁੱਤੀ ਮਿਸਾਲ ਕਾਇਮ ਕੀਤੀ ਜਿਸ ਦੀ ਮਿਸਾਲ ਹੋਰ ਕਿਧਰੇ ਦੇਖਣ ਨੂੰ ਨਹੀਂ ਮਿਲਦੀ। ਉਨ੍ਹਾਂ ਨੇ ਇਹ ਦਰਸਾ ਦਿਤਾ ਕਿ ਜੀਵਨ ਦਾਨ ਜਾਂ ਹੋਰ ਅਨੇਕ ਪ੍ਰਕਾਰੀ ਦਾਨ ਕਿਉਂ, ਕਿਵੇਂ ਅਤੇ ਕਿਸ ਨੂੰ ਕਰਨੇ ਹਨ। ਦਾਨ ਬਾਰੇ ਇਹ ਹੀ ਗੁਰਮਤਿ ਦਰਸ਼ਨ ਦਾ ਕੇਂਦਰ ਬਿੰਦੂ ਹੈ। ਉਹਨਾਂ ਦੁਆਰਾ ਖੋਲ੍ਹੇ ਗਏ ਪਿੰਗਲਵਾੜੇ, ਯਤੀਮ ਆਸ਼ਰਮ, ਗੂੰਗੇ ਤੇ ਬਹਿਰੇ ਬੱਚਿਆਂ ਲਈ ਸਕੂਲ, ਦਵਾਖਾਨੇ ਆਦਿ ਹਮੇਸ਼ਾ ਲੋਕ-ਸੇਵਾ ਵੱਲ ਕੇਂਦਰਿਤ ਹੁੰਦੇ ਹਨ। ਭਗਤ ਪੂਰਨ ਸਿੰਘ ਜੀ ਦੀ ਸ਼ਖਸੀਅਤ ਦਾ ਸਹੀ ਮੁਲਆਂਕਣ ਪਦਾਰਥਕ ਲਾਭਾਂ ਦੀ ਅੰਨ੍ਹੀ ਦੌੜ ਅਤੇ ਹੋੜ ਵਿੱਚ ਲਗੇ ਸਮਾਜ ਨੂੰ ਸਾਹਮਣੇ ਰੱਖਕੇ ਹੀ ਕੀਤਾ ਜਾ ਸਕਦਾ ਹੈ। ਜਿਸ ਸਮਾਜ ਵਿਚ "ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥" (50) ਦੀ ਮਾਨਸਿਕ ਦਸ਼ਾ ਦਾ ਭਰਪੂਰ ਬੋਲਬਾਲਾ ਹੈ ਅਤੇ "ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥" (1375) ਵਾਲੀ ਸਥਿਤੀ ਬਣੀ ਹੋਈ ਹੈ। ਅਜਿਹੀਆਂ ਮਹਾਨ ਜੀਵਨ ਦਾਨੀ ਰੱਬ ਰੂਪ ਸ਼ਖਸੀਅਤਾਂ ਜਗਤ ਵਿਚ ਕਦੇ-ਕਦੇ ਆਉਂਦੀਆਂ ਹਨ ਅਜਿਹੀਆਂ ਸਖਸੀਅਤਾਂ ਤਾਂ ਸੱਚਮੁੱਚ ਹੀ, "ਹੈਨਿ ਵਿਰਲੇ ਨਾਹੀ ਘਣੇ" ਹੀ ਹੋਏ ਹਨ। ਜਿਨ੍ਹਾਂ ਨੇ ਆਪਣਾ ਸਭ ਕੁਝ ਲੋਕ-ਸੇਵਾ ਵਿਚ ਅਰਪਿਤ ਕਰਕੇ ਜਨ-ਸਾਧਾਰਨ ਦੀ ਮੁਹਾਰਾਂ ਮਨੁੱਖੀ ਭਲਾਈ ਵੱਲ ਮੋੜ ਦਿੰਦੀਆਂ ਹਨ। ਅਜਿਹੀਆਂ ਸੰਸਥਾਵਾਂ ਦੁਆਰਾ ਪ੍ਰਦਾਨ ਕੀਤੀਆਂ ਜਾਂਦੀਆਂ ਸਿਹਤ ਅਤੇ ਸਿੱਖਿਆ ਸਹੂਲਤਾਂ ਨਿਸ਼ਚਿਤ ਰੂਪ ਵਿਚ ਦਾਨ ਨੂੰ ਸਹੀ ਰੂਪ ਵਿਚ ਪ੍ਰਭਾਸ਼ਿਤ ਕਰਦੀਆਂ ਹਨ। ਆਉ ! ਇਸ ਪਦਾਰਥਵਾਦੀ ਸੋਚ ਅਨੁਸਾਰ ਫੈਲਾਏ ਗਏ ਅੰਧਿਆਰ ਅਤੇ ਭਰਮ ਜਾਲ ਵਿਚੋਂ ਬੰਦਖਲਾਸ ਹੋਈਏ ਅਤੇ ਆਪਣਾ ਜੀਵਨ ਲੋਕ ਭਲਾਈ ਲਈ ਸਮਰਪਿਤ ਕਰੀਏ। ਗੁਰੂ ਸਾਹਿਬਾਨ ਅਤੇ ਭਗਤ ਪੂਰਨ ਸਿੰਘ ਜੀ ਦੀਆਂ ਜੀਵਨੀਆਂ ਤੋਂ ਆਪਣਾ ਮਾਰਗ ਦਰਸ਼ਨ ਪ੍ਰਾਪਤ ਕਰੀਏ। ਇਸੇ ਵਿੱਚ ਹੀ ਜਗਤ ਦਾ ਭਲਾ ਹੈ।

---0--- 99158-05100

# ਪੁਲਿਸ ਆਪਣੇ ਫਰਜ਼ਾਂ ਅਤੇ ਜ਼ਿੰਮੇਵਾਰੀਆਂ ਨੂੰ ਪਛਾਣੇ

-ਡਾ. ਸੁਰਿੰਦਰ ਕੌਰ 'ਚਿਗਾਰੀ' (ਬੇਥੀ)

ਕੁੱਝ ਅਰਸਾ ਪਹਿਲਾਂ ਦੀ ਗੱਲ ਹੈ ਜਦੋਂ ਚੰਡੀਗੜ੍ਹ ਦੀ ਇਕ ਔਰਤ ਨੇ, ਪਹਿਲਾਂ ਤਾਂ ਆਪਣੇ ਪਤੀ ਨੂੰ ਗਲਾ ਦਬਾ ਕੇ ਮਾਰ ਦਿਤਾ ਤੇ ਫਿਰ ਫਿਰ ਸੋਟਿਆਂ ਨਾਲ ਕੁੱਟਿਆ। ਉਸ ਔਰਤ ਮੁਤਾਬਕ, ਇੰਝ ਕਰਕੇ ਇਕ ਤਾਂ ਉਸ ਨੇ ਆਪਣੇ ਦਿਲ ਦੀ ਪੂਰੀ ਭੜਾਸ ਕੱਢੀ ਤੇ ਫਿਰ ਉਸ ਖੌਫਨਾਕ ਮਰਦ ਤੋਂ ਛੁਟਕਾਰਾ ਪਾ ਲਿਆ। ਉਸ ਦਾ ਪਤੀ ਜਦ ਉਸ ਨੂੰ ਸ਼ਰਾਬ ਪੀ ਕੇ ਮਾਰਦਾ-ਕੁਟਦਾ ਸੀ ਤਾਂ ਕੋਈ ਵੀ ਉਸ ਦੀ ਮਦਦ ਲਈ ਨਾ ਬਹੁੜਦਾ। ਗਵਾਂਢੀ ਵੀ ਕੰਨਾਂ ਵਿਚ ਰੂੰ ਪਾ ਕੇ ਤਮਾਸ਼ਾ ਵੇਖਦੇ ਰਹੇ। ਉਸ ਵੇਲੇ ਉਹ ਪੁਲਿਸ ਕਿਥੇ ਸੀ ਜੋ ਅੱਜ ਉਸ ਨੂੰ ਗ੍ਰਿਫਤਾਰ ਕਰਨ ਲਈ ਆਣ ਪਹੁੰਚੀ ਸੀ। ਇਹ ਪੁਲਿਸ ਉਸ ਵੇਲੇ ਕਿਥੇ ਸੀ ਜਦੋਂ ਉਸ ਔਰਤ ਉਤੇ ਸ਼ਰਾਬੀ ਪਤੀ ਦਾ ਕਹਿਰ ਰੋਜ਼ ਟੁਟਦਾ ਸੀ? ਅੱਜ ਉਸ ਨੂੰ ਫੜ ਕੇ ਲੈ ਜਾਣ ਵਾਲੀਆਂ ਪੁਲਿਸ ਦੀਆਂ ਮੁਲਾਜ਼ਮ ਔਰਤਾਂ ਹੀ ਸਨ। ਆਖਰ ਕਰਦੀ ਵੀ ਕੀ, ਉਹ ਵਿਚਾਰੀ? ਜਦੋਂ ਉਸ ਨੂੰ ਕਿਤਿਉਂ ਵੀ ਇਨਸਾਫ ਨਾ ਮਿਲਿਆ, ਕਿਸੇ ਨੇ ਉਸ ਦੀ ਮਦਦ ਨਾ ਕੀਤੀ, ਪਤੀ ਦੇ ਜ਼ੁਲਮ ਬੰਦ ਨਾ ਹੋਏ , ਪਾਣੀ ਸਿਰ ਉਤੋਂ ਟੱਪਣ ਲੱਗਾ ਤਾਂ ਉਸ ਨੇ ਆਪਣੇ ਲਈ ਇਨਸਾਫ ਖੁਦ ਹੀ ਚੁਣ ਲਿਆ। ਪਤੀ ਹੱਥੋਂ ਰੋਜ਼ ਕੁੱਟ ਖਾਣ ਤੋਂ ਬਚਣ ਲਈ, ਰੋਜ਼ ਰੋਜ਼ ਦੀ ਮੌਤ ਤੋਂ ਬਚਣ ਲਈ, ਆਪਣੇ ਪਤੀ ਨੂੰ ਮੌਤ ਦੇ ਘਾਟ ਉਤਾਰ ਕੇ ਉਸ ਨੇ ਅਪਣਾ ਇਨਸਾਫ ਖੁਦ ਕਰ ਲਿਆ। ਮੇਰੇ ਮੁਤਾਬਕ ਅਜਿਹੇ ਇਨਸਾਨ ਨੂੰ ਮਾਰਨ ਦਾ ਉਸ ਔਰਤ ਨੂੰ ਕੋਈ ਗਮ ਨਹੀਂ ਹੋਣਾ ਚਾਹੀਦਾ। ਜੇ ਪੁਲਿਸ, ਸਮੇਂ ਸਿਰ ਉਸ ਔਰਤ ਦਾ ਸਾਥ ਦੇ 'ਦੀ ਤਾਂ ਸ਼ਾਇਦ ਔਰਤ ਹੱਥੋਂ ਇਹ ਕਤਲ ਨਾ ਹੁੰਦਾ। ਲੋਕਾਂ ਦੀਆਂ ਨਜ਼ਰਾਂ ਵਿੱਚ ਪਤੀ ਨੂੰ ਮਾਰ ਕੇ ਉਸ ਬਦਨਸੀਬ ਔਰਤ ਨੇ ਗੁਨਾਹ ਕੀਤਾ ਹੈ। ਮੇਰੇ ਮੁਤਾਬਕ, ਇਹ ਗੁਨਾਹ ਉਸ ਨੂੰ ਬਹੁਤ ਪਹਿਲਾਂ ਕਰ ਲੈਣਾ ਚਾਹੀਦਾ ਸੀ। ਕਿਉਂ ਨਿਤ ਸ਼ਰਾਬੀ ਪਤੀ ਤੋਂ ਅਪਣੀਆਂ ਹੱਡੀਆਂ ਤੜਵਾਉਂਦੀ ਰਹੀ?

ਪੁਲਿਸ ਨੂੰ ਅੱਜ ਜਾਗਣ ਦੀ ਲੋੜ ਹੈ। ਜੇਕਰ ਪੁਲਿਸ ਸੁਚੇਤ ਰਹੇ ਤਾਂ ਅਜਿਹੇ ਹਾਦਸਿਆਂ ਨੂੰ ਠੱਲ੍ਹ ਪਾਈ ਜਾ ਸਕਦੀ ਹੈ ਨਹੀਂ ਤਾਂ ਜੁਰਮ ਹੁੰਦੇ ਰਹਿਣਗੇ ਤੇ ਨਿਤ-ਨਵਾਂ ਅਪਰਾਧੀ ਪੈਦਾ ਹੋਵੇਗਾ। ਬੇਬਸ ਤੇ ਲਾਚਾਰ ਇਨਸਾਨ, ਆਪਣੇ ਲਈ ਇਨਸਾਫ ਵੀ ਖੁਦ ਹੀ ਲਭਣਗੇ। ਲੋਕਾਂ ਨੂੰ ਇਨਸਾਫ ਦਿਵਾਉਣ ਲਈ ਅਦਾਲਤਾਂ ਬਣਾਈਆਂ ਗਈਆਂ ਹਨ ਪਰ ਇਨਸਾਫ ਦੀ ਉਡੀਕ ਵਿੱਚ ਕਈ ਕਈ ਸਾਲ ਲੰਘ ਜਾਂਦੇ ਹਨ। ਅੱਜ ਦੀ ਤੇਜ਼ ਰਫਤਾਰ ਜ਼ਿੰਦਗੀ ਵਿਚ ਕਿਸੇ ਕੋਲ ਐਨਾ ਸਮਾਂ ਨਹੀਂ ਕਿ ਉਹ ਅਦਾਲਤਾਂ ਦੇ ਚੱਕਰ ਲਾ ਸਕੇ। ਇਨ੍ਹਾਂ ਉਕਤਾਅ ਦੇਣ ਵਾਲੀਆਂ ਪੇਸ਼ੀਆਂ ਭੁਗਤ ਭੁਗਤ ਕੇ, ਬੇਬਸ ਹੋਇਆ, ਇਨਸਾਨ, ਆਪਣੇ ਮੁਕੱਦਰ ਦਾ ਖੁਦ ਹੀ ਫੈਸਲਾ ਕਰ ਬੈਠਦਾ ਹੈ ਜਿਵੇਂ ਉਸ ਔਰਤ ਨੇ ਕੀਤਾ ਹੈ। ਜਦੋਂ ਉਸ ਦੀ ਸਹਿਣ-ਸ਼ਕਤੀ ਜਵਾਬ ਦੇ ਗਈ ਤਾਂ ਉਸ ਨੇ ਇਹ ਕਦਮ ਚੁੱਕ ਕੇ, ਆਪਣੇ ਇਨਸਾਫ ਖੁਦ ਕਰ ਲਿਆ ਤਾਂ ਕੀ ਗੁਨਾਹ ਕੀਤਾ? ਕੀ ਇਹ ਗੁਨਾਹ ਹਰ ਉਹ ਇਨਸਾਨ ਨਹੀਂ ਕਰੇਗਾ ਜਿਸ ਨਾਲ ਜ਼ੁਲਮ ਹੁੰਦਾ ਹੈ ਤੇ ਕਿਧਰੋਂ ਵੀ ਉਸ ਨੂੰ ਇਨਸਾਫ ਨਹੀਂ ਮਿਲਦਾ? ਉਕਤ ਔਰਤ ਹੱਥੋਂ ਇਹ ਕਤਲ ਕਦੇ ਨਾ ਹੁੰਦਾ ਜੇ ਪੁਲਿਸ ਆਪਣੇ ਫਰਜ਼ ਨੂੰ ਪਛਾਣ ਲੈਂਦੀ।

ਜੇ ਅਜੇ ਵੀ ਪੁਲਿਸ ਹਰਕਤ ਵਿਚ ਨਾ ਆਈ, ਉਨ੍ਹਾਂ ਲੋਕਾਂ ਦੀ ਮਦਦ ਨਾ ਕੀਤੀ ਜਿਨ੍ਹਾਂ ਨਾਲ ਧੱਕਾ ਹੋ ਰਿਹੈ ਤਾਂ ਹਰ ਇਨਸਾਨ, ਅਪਣਾ ਇਨਸਾਫ ਖੁਦ ਕਰਨ ਲੱਗ ਜਾਏ ਗਾ। ਉਕਤ ਔਰਤ ਹੱਥੋਂ ਹੋਏ ਕਤਲ ਦਾ ਅਸਰ ਹਰ ਉਸ ਔਰਤ ਦੇ ਦਿਲੋਂ ਦਿਮਾਗ ਉਤੇ ਜ਼ਰੂਰ ਹੋਏਗਾ ਜੋ ਮਰਦ ਦੇ ਜ਼ੁਲਮਾਂ ਦਾ ਸ਼ਿਕਾਰ ਹੁੰਦਾ ਹੈ। ਪੁਲਿਸ ਨੂੰ ਸੱਪ ਦੇ ਲੰਘ ਜਾਣ ਮਗਰੋਂ ਲਕੀਰ ਪਿਟਣ ਦੀ ਆਦਤ ਪੈ ਗਈ ਹੈ। ਅੱਜ ਪੁਲਿਸ ਨੂੰ ਈਮਾਨਦਾਰ ਪੁਲਿਸ ਅਫਸਰਾਂ ਦੀ ਲੋੜ ਹੈ। ਕੁੱਝ ਅਰਸਾ ਪਹਿਲਾਂ, ਚੰਡੀਗੜ੍ਹ ਦਾ ਇਕ ਮਾਸੂਮ ਬੱਚਾ ਖੁਸ਼ਪ੍ਰੀਤ (5) ਪੁਲਿਸ ਦੇ ਨਾਕਾਰੇਪਨ ਦੀ ਭੇਟ ਚੜ੍ਹ ਗਿਆ। ਜੇ ਸਮੇਂ ਸਿਰ ਪੁਲਿਸ, ਪੂਰੀ ਚੌਕਸੀ ਨਾਲ, ਆਪਣੇ ਫਰਜ਼

ਨੂੰ ਅੰਜਾਮ ਦੇਂਦੀ ਤਾਂ ਅੱਜ ਇਕ ਘਰ ਦਾ ਚਿਰਾਗ ਨਾ ਬੁਝਦਾ। ਇਕ ਬਾਪ ਆਪਣੇ ਜਿਗਰ ਦੇ ਟੁਕੜੇ ਨੂੰ ਗਵਾਂਦਾ ਨਾ ਤੇ ਇਕ ਬਦਨਸੀਬ ਮਾਂ ਦ ਗੋਦ ਸੁੰਨੀ ਨਾ ਹੁੰਦੀ। ਮੈਂ ਖੁਸ਼ਪ੍ਰੀਤ ਦੇ ਪਿਤਾ ਨੂੰ ਮਿਲੀ ਹਾਂ। ਆਪਣੇ ਲਖਤੇ ਜਿਗਰ ਨੂੰ ਗਵਾ ਕੇ ਉਹ ਬਾਪ ਅਪਣੇ ਚਿਹਰੇ ਦੀ ਰੌਣਕ ਮਿਟਾ ਚੁਕਿਆ ਹੈ। ਹਾਸਾ ਉਸ ਦੇ ਬੁੱਲ੍ਹਾਂ ਤੋਂ ਗਾਇਬ ਹੋ ਚੁੱਕਾ ਹੈ। ਕੀ ਪੁਲਿਸ ਉਸ ਬਦਨਸੀਬ ਪਿਤਾ ਨੂੰ ਉਸ ਦਾ ਬੁੱਚਾ ਮੋੜ ਸਕਦੀ ਹੈ? ਕੀ ਪੁਲਿਸ ਦਾ ਕੋਈ ਮੁਲਾਜ਼ਮ ਉਸ ਦੇ ਦੁੱਖ ਦੀ ਭਰਪਾਈ ਕਰ ਸਕਦਾ ਹੈ?

ਜੇਕਰ ਪੁਲਿਸ ਸੁਧਰ ਜਾਵੇ ਤਾਂ ਅਪਰਾਧ ਅਪਣੇ ਘੱਟ ਸਕਦਾ ਹੈ। 2009 ਦੇ ਅਖੀਰ ਅਤੇ 2010 ਦੇ ਸ਼ੁਰੂਆਤੀ ਦੌਰ ਵਿੱਚ ਮੇਰੇ ਬੇਟੇ ਨੇ ਪਾਸਪੋਰਟ ਲਈ ਅਪਲਾਈ ਕੀਤਾ ਕਿਉਂਕਿ ਉਸ ਦਾ ਪੁਰਾਣਾ ਪਾਸਪੋਰਟ ਗੁਆਚ ਗਿਆ ਸੀ। ਪਹਿਲਾਂ ਤਾਂ ਪਾਸਪੋਰਟ ਦਫਤਰ ਵਿਚ ਹੀ ਸਾਡੀ ਚੰਗੀ ਛਿੱਲ ਲਾਹੀ ਗਈ। 3 ਤੋਂ 4 ਹਜ਼ਾਰ ਖਰਚ ਕਰਨਾ ਪਿਆ। ਫਿਰ ਮੋਹਾਲੀ ਦੇ ਫੇਜ਼ 1 ਥਾਣੇ ਵਿੱਚ ਦਸਤਖਤ ਕਰਵਾਉਣ ਗਏ। ਇਥੇ ਵੀ ਪੈਸਿਆਂ ਦੀ ਮੰਗ ਹੋਈ। ਚਪੜਾਸੀ ਵੀ ਮਜ਼ਬੂਰ ਬੰਦਿਆਂ ਦੀਆਂ ਲੇਲ੍ਹੜੀਆਂ ਕਢਵਾਉਣੋਂ ਗੁਰੇਜ਼ ਨਹੀਂ ਕਰਦੇ। ਮੇਰੇ ਬੇਟੇ ਨੇ ਜਨਵਰੀ ਵਿੱਚ ਕੀਨੀਆ ਵਿੱਚ ਨੌਕਰੀ ਜੁਆਇਨ ਕਰਨੀ ਸੀ ਪਰ ਉਸ ਥਾਣੇ ਵਿੱਚ ਮੰਗੀ ਗਈ ਰਿਸ਼ਵਤ ਨਾ ਦੇਣ ਕਾਰਨ ਮੇਰੇ ਬੇਟੇ ਦੀ ਨੌਕਰੀ ਹੱਥੋਂ ਚਲੀ ਗਈ। ਇਥੋਂ ਦੇ ਐਸ.ਐਚ.ਓ. ਨੂੰ ਆਪਣੇ ਮਾਤਹਿਤਾਂ ਦੀਆਂ ਕਾਰਗੁਜ਼ਾਰੀਆਂ ਦੀ ਕੋਈ ਖਬਰ ਨਹੀਂ। ਫਿਰ ਡੀ.ਸੀ. ਦਫਤਰ ਤੋਂ ਵੀ ਕਾਗਜ਼ਾਂ ਉਤੇ ਦਸਤਖਤ ਕਰਵਾਉਣੇ ਸਨ। ਇਥੇ ਵੀ ਛੋਟੀ ਕੁਰਸੀ ਉਤੇ ਬੈਠੇ ਲੋਕ, ਕੰਮ ਕਰਵਾਉਣ ਵਾਲਿਆਂ ਦਾ ਖੂਨ ਚੂਸਣੋਂ ਨਹੀਂ ਘਬਰਾਉਂਦੇ। ਇਕ ਬੰਦੇ ਨੇ ਦਸਤਖਤ ਕਰਵਾਉਣੀ ਸੀ ਤਾਂ ਉਸ ਨੂੰ ਕਿਹਾ ਗਿਆ ਕਿ ਜਾ ਕੇ ਪਹਿਲਾਂ ਚਾਹ ਵਾਲੇ ਨੂੰ ਪੈਸੇਂ ਦੇ ਕੇ ਆ। ਆ ਕੇ ਦੱਸ ਤਾਂ ਮੈਂ ਦਸਤਖਤ ਕਰਵਾ ਦੇਂਦਾ ਹਾਂ। ਜਦੋਂ ਉਹ ਮੁੰਡਾ ਵਾਪਸ ਆਇਆ ਤਾਂ ਉਸ ਦੇ ਚਿਹਰੇ ਉਤੇ ਹਵਾਈਆਂ ਉਡ ਰਹੀਆਂ ਸਨ। ਜਦੋਂ ਉਸ ਤੋਂ ਪੁਛਿਆ ਗਿਆ ਕਿ ਚਾਹ ਦਾ ਬਿਲ ਦੇ ਆਇਐਂ? ਤਾਂ ਉਹ ਬੋਲਿਆ, "ਜਨਾਬ 2500 ਰੁਪਏ ਦਾ ਬਿਲ ਸੀ ਤੇ ਮੇਰੀ ਜੇਬ ਵਿੱਚ ਸਿਰਫ 500 ਰੁਪਏ ਸਨ, ਮੈਂ ਵਾਪਸ ਘਰ ਵੀ ਜਾਣ ਹੈ।'' ਉਹ ਬੇਸ਼ਰਮੀ ਨਾਲ ਬੋਲਿਆ, "ਕਾਕਾ, ਫਿਰ ਕੰਮ ਹੋਣਾ ਤਾਂ ਔਖਾ ਹੈ। ਚਲ 500 ਰੁਪਏ ਕਰ ਏਧਰ ਮੈਂ ਵੇਖਦਾ ਹਾਂ ਤੇਰੇ ਲਈ ਕੀ ਕਰ ਸਕਦਾ ਹਾਂ। ਯਾਰ, ਭੁੱਖੇ ਨੰਗੇ ਤੁਰ ਪੈਂਦੇ ਓ ਤੁਸੀਂ ਕੰਮ ਕਰਵਾਉਣ ਲਈ।'' ਕੋਈ ਇਨ੍ਹਾਂ ਅਕਲ ਦੇ ਦੁਸ਼ਮਣਾਂ ਨੂੰ ਪੁੱਛੇ ਕੀ ਭੁੱਖਾ ਕੌਣ ਹੈ? ਤਨਖਾਹਾਂ ਵੀ ਲੈਂਦੇ ਨੇ ਤੇ ਭਿਖਾਰੀਆਂ ਵਾਂਗ ਲੋਕਾਂ ਦੀਆਂ ਜੇਬਾਂ ਵੀ ਕਟਦੇ ਹਨ। ਇਨ੍ਹਾਂ ਰਿਸ਼ਵਰਖੋਰਾਂ ਨੇ ਆਮ ਜਨਤਾ ਦਾ ਜਿਉਣਾ ਹਰਾਮ ਕੀਤਾ ਹੋਇਆ ਹੈ।

ਪੁਲਿਸ ਏਨੀ ਜ਼ਿਆਦਾ ਭ੍ਰਿਸ਼ਟ ਹੋ ਚੁੱਕੀ ਹੈ ਕਿ ਰਿਸ਼ਵਤ ਲੈ ਕੇ ਗੁਨਾਹਗਾਰਾਂ ਨੂੰ ਬਚਾ ਲੈਂਦੀ ਹੈ ਤੇ ਬੇਗੁਨਾਹਾਂ ਨੂੰ ਸਲਾਖਾਂ ਪਿਛੇ ਧਕੇਲ ਦਿੰਦੀ ਹੈ। ਪੁਲਿਸ, ਰਿਸ਼ਵਤ ਲਈ ਤਰ੍ਹਾਂ ਤਰ੍ਹਾਂ ਦੇ ਹਥਕੰਡੇ ਅਪਣਾਉਂਦੀ ਹੈ। ਇਹ ਨਹੀਂ ਕਿ ਸਾਰੇ ਪੁਲਿਸ ਅਫਸਰ ਹੀ ਭ੍ਰਿਸ਼ਟ ਹਨ। ਕਈ ਪੁਲਿਸ ਅਫਸਰ ਆਪਣੇ ਫਰਜ਼ਾਂ ਨੂੰ ਜਾਨ ਦੇ ਕੇ ਨਿਭਾਉਂਦੇ ਹਨ। ਅੱਜ ਸਾਡੇ ਦੇਸ਼ ਨੂੰ ਜਾਂਬਾਜ਼, ਬੇਦਾਗ, ਈਮਾਨਦਾਰ ਚਰਿੱਤਰ ਵਾਲੇ ਪੁਲਿਸ ਅਫਸਰਾਂ ਦੀ ਲੋੜ ਹੈ। ਜਦੋਂ ਕਿਸੇ ਪੁਲਿਸ ਅਫਸਰ ਦੇ ਕਾਲੇ ਕਾਰਨਾਮਿਆਂ ਦੀ ਖਬਰ ਅਖਬਾਰ ਦੀਆਂ ਸੁਰਖੀਆਂ ਬਣਦੀ ਹੈ ਤਾਂ ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਸਾਨੂੰ ਅਜਿਹੇ ਪੁਲਿਸ ਅਫਸਰਾਂ ਦੀ ਲੋੜ ਨਹੀਂ ਜਿਹੜੇ ਰਿਸ਼ਵਤ ਖਾ ਕੇ ਆਪਣੀ ਪਵਿੱਤਰ ਵਰਦੀ ਨੂੰ ਦਾਗ ਲਾਉਂਦੇ ਹਨ, ਅਪਰਾਧੀਆਂ ਦਾ ਸਾਥ ਦਿੰਦੇ ਅਤੇ ਪਾਪ ਦੀ ਕਮਾਈ ਖਾਂਦੇ ਹਨ ਜਿਹੜੀ ਕਿ ਗਰੀਬ ਬੇਬਸ ਤੇ ਲਾਚਾਰ ਲੋਕਾਂ ਦੀ ਆਹ ਵਿੱਚ ਲਿਪਟੀ ਹੁੰਦੀ ਹੈ। ਅਜਿਹੇ ਪੁਲਿਸ ਮੁਲਾਜਮਾਂ ਨੂੰ ਪਤਾ ਹੁੰਦਾ ਹੈ ਕਿ ਗੁਨਾਹਗਾਰ ਕੌਣ ਹੈ, ਪਰ ਪੈਸੇ ਦੀ ਚਮਕ ਉਨ੍ਹਾਂ ਨੂੰ ਅੰਨ੍ਹਾ ਕਰ ਦਿੰਦੀ ਹੈ। ਅਜਿਹੇ ਲੋਕ, ਸੱਚੇ ਬੰਦੇ ਨੂੰ ਕੁਟ-ਕੁਟ ਕੇ ਉਹ ਗੁਨਾਹ ਕਬੂਲ ਕਰਵਾ ਲੈਂਦੇ ਹਨ ਜੋ ਉਸ ਬਦਨਸੀਬ ਨੇ ਕਦੇ ਕੀਤਾ ਵੀ ਨਹੀਂ ਹੁੰਦਾ। ਪਹੁੰਚ ਵਾਲੇ ਬੰਦੇ, ਵੱਡੇ ਤੋਂ ਵੱਡੇ ਗੁਨਾਹ ਕਰ ਕੇ ਸਾਫ ਦੁੱਧ ਧੋਤੇ ਹੋ ਕੇ ਨਿਕਲ ਜਾਂਦੇ ਹਨ ਅਤੇ ਗਰੀਬ ਮਾਰਿਆ ਜਾਂਦਾ ਹੈ ਕਿਉਂਕਿ ਪੈਸੇ ਵਾਲੇ ਲੋਕ ਕਾਨੂੰਨ ਨੂੰ ਅਪਣੀ ਜੇਬ ਵਿੱਚ ਪਾ ਕੇ ਘੁੰਮਦੇ ਹਨ।

ਪੁਲਿਸ ਨੂੰ ਚਾਹੀਦਾ ਹੈ ਕਿ ਕਿਸੇ ਵੀ ਕੇਸ ਦੀ ਤਹਿਤੀਕਾਤ, ਪੂਰੀ ਈਮਾਨਦਾਰੀ ਨਾਲ ਕਰੇ ਤਾਂ ਕਿ ਹਰ ਇਨਸਾਨ ਨੂੰ ਇਨਸਾਫ ਮਿਲ ਸਕੇ। ਅੱਜ ਭ੍ਰਿਸ਼ਟ ਅਫਸਰਾਂ ਕਾਰਨ ਪੁਲਿਸ ਤੋਂ ਜਨਤਾ ਦਾ ਵਿਸ਼ਵਾਸ਼ ਉਠਦਾ ਜਾ ਰਿਹਾ

ਹੈ। ਪੁਲਿਸ ਆਪਣੀ ਪੈਂਠ ਬਣਾਉਣ ਲਈ ਜੇ ਅਪਣੀ ਡਿਊਟੀ ਪੂਰੀ ਇਮਾਨਦਾਰੀ ਨਾਲ ਨਿਭਾਵੇ ਤਾਂ ਕੋਈ ਕਾਰਨ ਨਹੀਂ ਜਿਸ ਕਰਕੇ ਦੇਸ਼ ਵਿਚੋਂ ਜ਼ੁਰਮ ਦਾ ਖਾਤਮਾ ਨਾ ਹੋ ਸਕੇ। ਜਨਤਾ ਨਾਲ ਜੇ ਪੁਲਿਸ ਵਾਲੇ ਪਿਆਰ ਤੇ ਅਪਣੱਤ ਭਰਿਆ ਰਵਈਆ ਅਪਣਾਉਗੇ ਤਾਂ ਜਨਤਾ ਵੀ ਪੁਲਿਸ ਦਾ ਪੂਰਾ ਸਾਥ ਦੇਵੇਗੀ। ਕਹਿੰਦੇ ਹਨ ਇਕ ਮੱਛੀ ਸਾਰੇ ਤਲਾਅ ਨੂੰ ਗੰਦਾ ਕਰ ਦੇਂਦੀ ਹੈ। ਜਿਹੜੇ ਪੁਲਿਸ ਅਫਸਰ/ਮੁਲਾਜ਼ਮ, ਈਮਾਨਦਾਰੀ ਨਾਲ ਆਪਣੀ ਵਰਦੀ ਨਾਲ ਇਨਸਾਫ ਕਰਦੇ ਹਨ, ਉਹ ਵਿਚਾਰੇ ਇਨ੍ਹਾਂ ਭ੍ਰਿਸ਼ਟਖੋਰਾਂ ਕਰਕੇ ਬਦਨਾਮ ਹੋ ਜਾਂਦੇ ਹਨ।

ਇਨਸਾਫ ਦੇ ਪੁਜਾਰੀਉ, ਸਮੇਂ ਸਿਰ ਚੇਤ ਜਾਉ। ਦੇਸ਼ ਨੂੰ ਸਕੂਨ ਨਾਲ ਜਿਉਣ ਦਿਉ ਤੇ ਖੁਦ ਵੀ ਇੱਜ਼ਤ ਨਾਲ ਜੀਉ। ਦੇਸ਼ ਵਿਚੋਂ ਭ੍ਰਿਸ਼ਟਾਚਾਰ ਨੂੰ ਖਤਮ ਕਰੋ। ਇਮਾਨਦਾਰੀ ਪੰਜਾਬੀਆਂ ਦੇ ਲਹੂ ਵਿਚ ਹੈ। ਲਹੂ ਸਫੇਦ ਨਾ ਹੁਣ ਦਿਉ। ਸੱਚ ਦਾ ਸਾਥ ਨਾ ਛੱਡੋ। ਗੁਨਾਹ, ਜੁਰਮ, ਪਾਪ ਤਾਂ ਆਪੇ ਭੱਜ ਜਾਣਗੇ। ਫਿਰ ਦੇਰ ਕਿਸ ਗੱਲ ਦੀ ਹੈ? ਸ਼ੁਰੂ ਹੋ ਜਾਉ, ਕਮਰ ਕਸ ਲਉ ਈਮਾਨਦਾਰੀ ਤੇ ਸਚਾਈ ਉਤੇ ਚਲਣ ਲਈ। ਫਤਹਿ ਜ਼ਰੂਰ ਹੋਏਗੀ।

9356042622, 9888755242

---

ਸਫਾ 29 ਦਾ ਬਾਕੀ

ਸਿੱਖ ਕੇ ਪਵਿੱਤਰ ਹੋ ਗਿਆ ਹਾਂ। ਮੈਨੂੰ ਇਸ ਸ਼ਹਿਰ ਦੀ ਹਰ ਗਲੀ, ਹਰ ਪੇੜ, ਹਰ ਪੌਦੇ, ਹਰ ਪੱਤੇ ਪਵਿੱਤਰ ਪੰਜਾਬੀ ਭਾਸ਼ਾ ਵਿੱਚ ਗੁਰੂਆਂ ਦੀ ਕੁਰਬਾਨੀ ਦੀ ਵਡਿਆਈ ਕਰਦੇ ਮਹਿਸੂਸ ਹੁੰਦੇ ਹਨ ਪਰ ਉਸ ਤਰ੍ਹਾਂ ਦੀ ਮਹਿਸੂਸ ਚੰਡੀਗੜ੍ਹ ਦੇ ਲੋਕ ਨਾ ਕਰਨ ਕਿਥੋਂ ਦਾ ਇਨਸਾਫ ਹੈ?

ਗੋਬਿੰਦ, ਹਮ ਐਸੇਂ ਅਪਰਾਧੀ॥
ਦਯਾ, ਧਰਮ, ਔਰ ਗੁਰੂ ਕੀ ਸੇਵਾ॥
ਇਹ ਸਬ ਨੰਦਨ ਨਾਹਿ॥

*(ਨੋਟ :- ਪੰਡਿਤਰਾਓ ਧਰੇਨੱਵਰ ਕਰਨਾਟਕ ਰਾਜ ਤੋਂ ਹੈ ਪਰ ਪੰਜਾਬੀ ਭਾਸ਼ਾ ਸਿੱਖ ਕੇ ਹੁਣ ਤੱਕ 11 ਕਿਤਾਬਾਂ ਪੰਜਾਬੀ ਵਿੱਚ ਲਿਖ ਚੁੱਕੇ ਹਨ। ਸ੍ਰੀ ਜਪੁਜੀ ਸਾਹਿਬ, ਸ੍ਰੀ ਸੁਖਮਨੀ ਸਾਹਿਬ, ਜਫਰਨਾਮਾ ਦਾ ਕੰਨੜ ਭਾਸ਼ਾ ਵਿੱਚ ਅਨੁਵਾਦ ਕਰ ਚੁੱਕੇ ਹਨ।)*

ਮੋਬਾ.ਨੰ: 99883-51695

## ਪ੍ਰਵਾਸੀ ਸਿੱਖਾਂ ਲਈ ਫਖਰ ਵਾਲੀ ਗੱਲ 'ਅਮਰੀਕਾ ਵਿੱਚ ਇੱਕ ਸੜਕ 'ਸਿੰਘ ਰੋਡ' ਬਣੀ।

*ਤਰਲੋਚਨ ਸਿੰਘ ਦੁਪਾਲਪੁਰੀ*

ਸੈਨ ਹੋਜ਼ੇ ਵਿਖੇ: ਬੇਸ਼ੱਕ ਭਾਰਤ ਤੋਂ ਬਾਹਰ ਵੱਖ ਵੱਖ ਦੇਸ਼ਾਂ ਵਿੱਚ ਵਸਦੇ ਪ੍ਰਵਾਸੀ ਸਿੱਖਾਂ ਨੂੰ ਆਪਣੀ ਨਿਵੇਕਲੀ ਪਹਿਚਾਣ ਦੀ ਸਲਾਮਤੀ ਲਈ ਕਈ ਤਰ੍ਹਾਂ ਦੀਆਂ ਮੁਸ਼ਕਿਲਾਂ ਨਾਲ ਜੂਝਣਾ ਪੈ ਰਿਹਾ ਹੈ। ਪਰ ਇਨ੍ਹਾਂ ਚੁਣੌਤੀਆਂ ਦੇ ਚਲਦਿਆਂ ਉਹ ਆਪਣੀ ਕੌਮ ਲਈ ਕਈ ਫ਼ਖ਼ਰਯੋਗ ਪ੍ਰਾਪਤੀਆਂ ਵੀ ਬਟੋਰਦੇ ਆ ਰਹੇ ਹਨ। ਮਿਸਾਲ ਵਜੋਂ ਨਿਊਯਾਰਕ ਤੋਂ ਅੱਸੀ ਮੀਲ ਦੂਰ ਮਨਰੋਅ ਸ਼ਹਿਰ ਦੀ ਇੱਕ ਸੜਕ ਦਾ ਨਾਮ 'ਸਿੰਘ ਰੋਡ' ਰੱਖਿਆ ਜਾਣਾ ਅਮਰੀਕਨ ਸਿੱਖ ਲਈ ਵੱਡੇ ਮਾਣ ਵਾਲੀ ਗੱਲ ਹੈ।

ਇੱਕ ਸਥਾਨਕ ਅਖਬਾਰ ਵਿੱਚ ਛਪੀ ਖਬਰ ਅਨੁਸਾਰ ਉਕਤ ਸ਼ਹਿਰ ਦੇ ਵਸਨੀਕ ਸਿੱਖ ਡਾਕਟਰ ਸ: ਸਿਮਰਜੀਤ ਸਿੰਘ ਹੋਰਾਂ ਦੇ ਨੌ ਏਕੜ ਵਿੱਚ ਬਣੇ ਹੋਏ ਘਰ ਨੂੰ ਜਾਂਦੀ ਸੜਕ ਦਾ ਨਾਮ ਸਿੰਘ ਰੋਡ ਰੱਖਿਆ ਗਿਆ ਹੈ। ਇਸ ਅੰਮ੍ਰਿਤਧਾਰੀ ਸਿੱਖ ਡਾਕਟਰ ਦੇ ਘਰ ਮੋਹਰੇ ਜਿੱਥੇ ਵੱਡੇ ਪਿੱਲਰਾਂ 'ਤੇ ਬਣੇ ਹੋਏ ਖੰਡੇ-ਕ੍ਰਿਪਾਨਾਂ ਵਾਲੇ ਖਾਲਸਾਈ ਨਿਸ਼ਾਨ ਦੂਰੋਂ ਲਿਸ਼ਕਾਰੇ ਮਾਰਦੇ ਸਿੱਖੀ ਦੀ ਚੜ੍ਹਦੀ ਕਲਾ ਦਰਸਾਉਂਦੇ ਪ੍ਰਤੀਤ ਹੁੰਦੇ ਹਨ, ਉੱਥੇ ਉਨ੍ਹਾਂ ਦੇ ਘਰ ਨੂੰ ਜਾਂਦੀ ਸੜਕ 'ਤੇ 'ਸਿੰਘ ਰੋਡ' ਵਾਲਾ ਸਰਕਾਰੀ ਬੋਰਡ, ਆਉਣ ਜਾਣ ਵਾਲਿਆਂ ਨੂੰ ਸਿੱਖਾਂ ਦੀ ਹੋਂਦ ਦਾ ਪਤਾ ਦਿੰਦਾ ਹੈ।

ਯਾਦ ਰਹੇ ਕਿ ਅਮਰੀਕਨ ਨਿਯਮਾਂ ਅਨੁਸਾਰ ਕਿਸੇ ਵੀ ਸੜਕ ਦੇ ਨਿੱਕੇ ਤੋਂ ਨਿੱਕੇ ਟੋਟੇ ਦਾ ਨਾਮ ਕਰਣ ਸਟੇਟ ਪ੍ਰਸ਼ਾਸਨ ਹੀ ਕਰਦਾ ਹੈ। ਗੌਰ ਤਲਬ ਗੱਲ ਹੈ ਕਿ ਇਸ ਤੋਂ ਪਹਿਲਾਂ ਸਿਰਫ ਕੈਲੇਫੋਰਨੀਆਂ ਦੇ ਫਰੀਮਾਂਟ ਸ਼ਹਿਰ ਵਿੱਚ ਸਥਿਤ ਗੁਰਦੁਆਰਾ ਸਾਹਿਬ ਨੂੰ ਜਾਂਦੀ ਸੜਕ ਦਾ ਨਾਂ 'ਗੁਰਦੁਆਰਾ ਸਟਰੀਟ' ਰੱਖਿਆ ਹੋਇਆ ਹੈ। ਅਮਰੀਕਨ ਸਿੱਖਾਂ ਵਿੱਚ ਇਸ ਪ੍ਰਾਪਤੀ ਸਦਕਾ ਵੱਡਾ ਮਾਣ ਮਹਿਸੂਸ ਕੀਤਾ ਜਾ ਰਿਹਾ ਹੈ।

*001-408-915-1268*

# ਪਾਣੀ ਪੰਜਾਂ ਦਰਿਆਵਾਂ ਵਾਲਾ ਜ਼ਹਿਰੀ ਹੋ ਗਿਆ

*ਅਮਰਜੀਤ ਕੌਰ ਹਿਰਦੇ*

ਖੌਫਜ਼ਦਾ ਹੈ ਅੰਬਰ ਨੀਲਾ ਜ਼ਹਿਰਾਂ ਦੀ ਸਰਦਾਰੀ ਹੈ।
ਡਰਦੇ ਬਿਰਖ ਸੁੰਘੜਦੇ ਜਾਂਦੇ ਨੀਅਤਾਂ ਵਿੱਚ ਬਦਕਾਰੀ ਹੈ।

ਸਵੇਰੇ ਅੰਮ੍ਰਿਤ ਵੇਲੇ ਪੰਜ ਵਜੇ ਆਈ ਵਰੀ ਟਾਵਰ ਦੀ ਸੱਤਵੀਂ ਮੰਜ਼ਿਲ ਤੋਂ ਹਰ ਰੋਜ਼ ਸ਼ਿਵਾਲਿਕ ਦੀਆਂ ਪਹਾੜੀਆਂ ਵਿਚੋਂ ਚੜ੍ਹਦੇ ਸੂਰਜ ਨੂੰ ਦੇਖਣਾ ਮੈਨੂੰ ਬਹੁਤ ਚੰਗਾ ਲੱਗਦਾ ਹੈ। ਹੁਣ ਇਹ ਮੇਰਾ ਰੁਟੀਨ ਬਣ ਚੁੱਕਾ ਹੈ। ਸ਼ਹਿਰਾਂ ਦੀਆਂ ਉਚੀਆਂ ਇਮਾਰਤਾਂ ਵਿੱਚ ਘਿਰੇ ਹੋਏ ਜੀਵਨ ਬਸਰ ਕਰਦਿਆਂ ਕਦੀ ਵੀ ਸੂਰਜ ਨੂੰ ਇਸ ਤਰ੍ਹਾਂ ਚੜ੍ਹਦੇ ਵੇਖਣਾ ਨਸੀਬ ਨਹੀਂ ਸੀ ਹੁੰਦਾ ਜਿਵੇਂ ਆਈਵਰੀ ਟਾਵਰ ਦੀ ਪੰਜਵੀਂ ਮੰਜ਼ਿਲ ਤੋਂ ਦਿਸਦਾ ਹੈ।

ਲੁਧਿਆਣੇ ਰਹਿੰਦਿਆਂ ਇਕ ਵਾਰ ਮਲੋਟ ਤੋਂ ਚੰਡੀਗੜ੍ਹ ਆਉਣ ਲਈ ਸਵੇਰ ਚਾਰ ਵਜੇ ਬਸ ਤੇ ਆਉਣਾ ਹੋਇਆ। ਬਸ ਵਿੱਚ ਬੈਠਦਿਆਂ ਥੋੜ੍ਹੀ ਦੇਰ ਪ੍ਰਮਾਤਮਾ ਦਾ ਧਿਆਨ ਕੀਤਾ ਤੇ ਫਿਰ ਨੀਂਦ ਨੇ ਘੇਰਾ ਪਾ ਲਿਆ। ਰਸਤੇ ਵਿੱਚ ਬਸ ਨੇ ਇਕ-ਦਮ ਬਰੇਕ ਮਾਰੀ ਤਾਂ ਪਟੱਕ ਕਰਕੇ ਮੇਰੀ ਅੱਖ ਖੁੱਲ੍ਹ ਗਈ ਤੇ ਖੁੱਲ੍ਹੀ ਹੀ ਰਹਿ ਗਈ। ਸਾਹਮਣੇ ਕੀ ਦੇਖਦੀ ਹਾਂ ਕਿ ਦੂਰ ਤੱਕ ਧਰਤੀ ਤੇ ਹਰੀ ਚਾਦਰ ਵਿਛੀ ਹੋਈ ਹੈ ਤੇ ਵਿਰਲੇ-ਟਾਂਵੇ ਦਰੱਖਤਾਂ ਦੇ ਵਿਚੋਂ ਸੂਰਜ ਦੇ ਚੜ੍ਹਨ ਤੋਂ ਪਹਿਲਾਂ ਦਾ ਫੈਲਿਆ ਹੋਇਆ ਪ੍ਰਕਾਸ਼ ਹੌਲੀ-ਹੌਲੀ ਧਰਤੀ ਦੀ ਕੁੱਖ ਵਿਚੋਂ ਪ੍ਰਗਟ ਹੋ ਰਿਹਾ ਸੂਰਜ, ਸੱਚ-ਮੁਚ ਇੰਜ ਲੱਗਿਆ ਕਿ ਜਿਵੇਂ ਕਿਤੇ ਸਵਰਗ ਲੋਕ ਦੇ ਦਰਸ਼ਨ ਕਰ ਰਹੀ ਹੋਵਾਂ। ਇਕ ਵਿਸਮਾਦੀ ਤੇ ਅਲੌਕਿਕ ਨਜ਼ਾਰਾ ਵਰਤ ਰਿਹਾ ਸੀ। ਕਾਦਰ ਦੀ ਕੁਦਰਤ ਦਾ ਇਹ ਸੁੰਦਰ ਨਜ਼ਾਰਾ ਤੱਕ ਕੇ ਮੇਰੀ ਰੂਹ ਨਸ਼ਿਆ ਗਈ। ਅੰਮ੍ਰਿਤ ਵੇਲੇ ਪੂਰੀ ਕਾਇਨਾਤ ਦੀ ਸੁੰਦਰਤਾ ਦੇ ਮੈਂ ਰੱਜ ਰੱਜ ਦਰਸ਼ਨ ਕੀਤੇ ਕਿ ਫਿਰ ਪਤਾ ਨਹੀਂ ਕਦੇ ਐਸਾ ਮੌਕਾ ਮਿਲੇ ਜਾਂ ਨਾ। ਮੈਂ ਨਾਲ ਬੈਠੇ ਆਪਣੇ ਪਤੀ ਨੂੰ ਜਗਾਇਆ ਤੇ ਕੁਦਰਤ ਦਾ ਅਲੌਕਿਕ ਨਜ਼ਾਰਾ ਦੇਖਣ ਲਈ ਕਿਹਾ ਪਰ ਉਨ੍ਹਾਂ ਥੋੜ੍ਹੀਆਂ ਜਿਹੀਆਂ ਅੱਖਾਂ ਖੋਲ੍ਹੀਆਂ ਤੇ ਕਹਿਣ ਲੱਗੇ ਮੈਨੂੰ ਤਾਂ ਨੀਂਦ ਆ ਰਹੀ ਹੈ ਤੂੰ ਦੇਖ ਲੈ। ਹੈਰਾਨ ਸੀ ਕਾਇਨਾਤ ਵਿੱਚ ਪੱਸਰੇ ਉਨ੍ਹਾਂ ਵਿਸਮਾਦੀ ਪਲਾਂ ਵਿੱਚ ਤੇ ਨਾਲ ਹੀ ਹੈਰਾਨ ਸੀ ਮੇਰੇ ਪਤੀ ਸਮੇਤ ਬਹੁਤ ਲੋਕ ਕੁਦਰਤ ਦੇ ਇਸ ਵਰਤਾਰੇ ਨੂੰ ਅਣਡਿੱਠ ਕਰ ਰਹੇ ਸਨ ਜਿਸਨੂੰ ਮੈਂ ਮਾਣ ਰਹੀ ਸੀ। ਉਥੋਂ ਹੀ ਮੈਂ ਆਪਣੇ ਮਨ ਵਿੱਚ ਇਹ ਤਹੱਈਆ ਕੀਤਾ ਕਿ ਕਦੇ ਵੀ ਅੰਮ੍ਰਿਤ ਵੇਲੇ ਦੇ ਇਨ੍ਹਾਂ ਰੂਹਾਨੀ ਪਲਾਂ ਨੂੰ ਸੌਂ ਕੇ ਨਹੀਂ ਗੁਜਾਰਾਂਗੀ ਤੇ ਹਰ-ਰੋਜ਼ ਕੁਦਰਤ ਦੇ ਨੇੜੇ ਹੋ ਕੇ ਵੇਖਿਆ ਕਰਾਂਗੀ। ਹਰ ਰੋਜ਼ ਕੁਦਰਤ ਨਾਲ ਗੁਫਤਗੂ ਕਰਦਿਆਂ ਮੈਂ ਵਾਤਾਵਰਣ ਵਿੱਚ ਫੈਲੇ ਪ੍ਰਦੂਸ਼ਣ ਕਾਰਨ ਕਿੰਨੀਆਂ ਤਬਦੀਲੀਆਂ ਮਹਿਸੂਸ ਕਰਦੀ ਹਾਂ।

ਜਦ ਕਦੇ ਬਾਰਸ਼ ਪੈ ਕੇ ਹੱਟਦੀ ਹੈ ਤਾਂ ਸਾਰੀ ਕੁਦਰਤ, ਰੁੱਖ ਬੂਟੇ, ਆਲਾ ਦੁਆਲਾ ਨਹਾ ਕੇ ਨਿੱਕਲੀ ਸੱਜ ਵਿਆਹੀ ਵਰਗਾ ਜੋ ਕਿ ਪਤੀ ਮਿਲਾਪ ਦੇ ਸਰੂਰ, ਨੀਂਦਰਾਈਆਂ ਤੇ ਨਸ਼ਿਆਈਆਂ ਤੇ ਲੱਜਾਈਆਂ ਅੱਖਾਂ ਵਿਚੋਂ ਲੋਹੜੇ ਦਾ ਹੁਸਨ ਡੁੱਲ੍ਹ-ਡੁੱਲ੍ਹ ਪੈਂਦਾ ਹੈ, ਉਸੇ ਤਰ੍ਹਾਂ ਲੱਗਦਾ ਹੈ। ਸ਼ਿਵਾਲਿਕ ਦੀਆਂ ਹਰਿਆਵਲ ਨਾਲ ਚਮਕਦੀਆਂ ਪਹਾੜੀਆਂ ਵਿਚੋਂ ਨਿਕਲਦੇ ਸੂਰਜ ਦੀ ਜ਼ਰਾ-ਜ਼ਰਾ ਜਿਹੀ ਨਿਕਲਦੀ ਟਿੱਕੀ ਤੇ ਅੱਖ ਟਿਕਾਉਣੀ ਮੁਸ਼ਕਿਲ ਹੋ ਜਾਂਦੀ ਹੈ ਤੇ ਉਗਦੇ ਸੂਰਜ ਦੀਆਂ ਕਿਰਨਾਂ ਆਪਣਾ ਜਲਵਾ ਪੂਰੀ ਕਾਇਨਾਤ ਤੇ ਬਿਖੇਰਨ ਲੱਗਦੀਆਂ ਹਨ। ਇੰਜ ਲੱਗਦਾ ਹੈ ਜਿਵੇਂ ਉਸ ਦਿਨ ਸੂਰਜ ਨਹਾ ਕੇ ਚੜ੍ਹਦਾ ਹੋਵੇ। ਪਰ ਨਹੀਂ ਅਸੀਂ ਜਾਣਦੇ ਹਾਂ ਕਿ ਸੂਰਜ ਤਾਂ ਰੋਜ ਹੀ ਸਮੁੰਦਰ ਵਿੱਚ ਚੁੱਭੀ ਲਾਉਂਦਾ ਹੈ ਤੇ ਫਿਰ ਨਿਖਰ ਕੇ ਹੀ ਚੜ੍ਹਦਾ ਹੈ। ਪਲੀਤ ਤਾਂ ਵਿਚਾਰੀ ਧਰਤੀ ਤੇ ਅੰਬਰ ਹੋ ਜਾਂਦੇ ਹਨ। ਧੂੰਏ ਅਤੇ ਮਿੱਟੀ ਗਰਦ ਦਾ ਚੜ੍ਹਿਆ ਗੁਬਾਰ ਸਾਰੀ ਕਾਇਨਾਤ ਨੂੰ ਮਟਮੈਲਾ ਕਰ ਦਿੰਦਾ ਹੈ। ਇਸੇ ਕਰਕੇ ਹੀ ਹੁਣ ਤਾਂ ਧਰੂ ਤਾਰੇ ਨੂੰ ਛੱਡ ਕੇ ਹੋਰ ਤਾਰੇ ਹੀ ਦਿਖਾਈ ਨਹੀਂ ਦਿੰਦੇ। ਆਕਾਸ਼ ਗੰਗਾ ਤਾਂ ਕਿਤੇ ਨਜ਼ਰ ਹੀ ਨਹੀਂ ਆਉਂਦੀ। ਬਸ ਖਿੱਤੀਆਂ ਤੇ ਕੁਝ ਹੋਰ ਵੱਡੇ-ਵੱਡੇ ਤਾਰੇ ਹੀ ਦਿਖਾਈ ਦਿੰਦੇ ਹਨ। ਵੈਸੇ ਤਾਂ ਜਦੋਂ ਦਾ ਫਲੈਟ ਵਿਚ ਰਹਿਣਾ ਸ਼ੁਰੂ ਕੀਤਾ

ਹੈ ਖੁੱਲ੍ਹੇ ਆਕਾਸ਼ ਹੇਠਾਂ ਸੌਣਾ ਹੀ ਨਸੀਬ ਨਹੀਂ ਹੁੰਦਾ। ਗਰਮ ਕੰਧਾਂ ਦੇ ਸੇਕੇ ਵਿਚ ਗਰਮੀਆਂ ਬੜੀ ਮੁਸ਼ਕਿਲ ਨਾਲ ਨਿਕਲਦੀਆਂ ਹਨ। ਬਾਹਰ ਖੁੱਲ੍ਹੇ ਅੰਬਰ ਹੇਠ ਸੌਣਾ ਤਾਂ ਹੁਣ ਸੁਫਨਾ ਹੀ ਹੋ ਗਿਆ ਹੈ। ਕੋਈ ਸਮਾਂ ਸੀ ਕਿ ਦਿਨ ਦੀ ਤਪਸ਼ ਨਾਲ ਝੁਲਸੇ ਹੋਇਆ ਸਰੀਰ ਸਾਰੀ ਰਾਤ ਚੰਨ ਚਾਨਣੀ ਦੀ ਸੀਤਲਤਾ ਵਿੱਚ ਨਹਾ ਕੇ ਗਰਮੀਆਂ ਦੀਆਂ ਕਈ ਹੋਰ ਵੀ ਬਿਮਾਰੀਆਂ ਤੋਂ ਨਿਜ਼ਾਤ ਮਿਲ ਜਾਂਦੀ ਸੀ ਤੇ ਬੰਦਾ ਤਰੋ-ਤਾਜ਼ਾ ਦਮ ਹੋ ਕੇ ਦੂਜੇ ਦਿਨ ਦੇ ਦਗਦੇ ਸੂਰਜ ਦੀ ਕਰੂਰਤਾ ਸਹਿਣ ਦੇ ਕਾਬਿਲ ਹੋ ਜਾਂਦਾ ਸੀ।

ਇਹ ਵਾਢੀਆਂ ਦਾ ਮਹੀਨਾ ਸੀ। ਇਸ ਤੋਂ ਪਹਿਲਾਂ ਰੋਜ ਆਈਵਰੀ ਟਾਵਰ ਦੀ ਛੱਤ ਤੇ ਦੇਖਦੀ ਸਾਂ ਕਿ ਦੂਰ ਤੱਕ ਜਿਥੋਂ ਤੱਕ ਵੀ ਨਜ਼ਰ ਜਾਂਦੀ ਸੀ ਟਰਾਈਸਿਟੀ ਦੀਆਂ ਉਚੀਆਂ ਮੰਜ਼ਿਲਾਂ ਹਨ, ਸਾਰੇ ਪਾਸੇ ਕੰਕਰੀਟ ਦਾ ਜੰਗਲ ਕਾਲੇ ਧੂੰਏ ਦੀਆਂ ਪਰਤਾਂ ਹੇਠ ਧੁੰਦਲਾ ਲੱਗਦਾ ਸੀ। ਸ਼ਿਵਾਲਿਕ ਦੀਆਂ ਪਹਾੜੀਆਂ ਦਾ ਵਜੂਦ ਵੀ ਗਹਿਰੇ ਧੂੰਏ ਦੀਆਂ ਲਪਟਾਂ ਵਿੱਚ ਅੰਬਰ ਦੇ ਵਿਚ ਘੁੱਲ ਮਿਲ ਗਏ ਸਨ। ਪੰਜਾਬ ਵਾਲੇ ਪਾਸੇ ਤੋਂ ਕਾਲੇ ਧੂੰਏ ਦੇ ਗੋਲੇ ਉੱਡ ਰਹੇ ਹਨ ਤੇ ਜੋ ਹੌਲੀ ਹੌਲੀ ਹਰ ਪਾਸੇ ਫੈਲਦੇ ਜਾ ਰਹੇ ਹੁੰਦੇ ਸਨ। ਟਰਾਈਸਿਟੀ ਤੋਂ ਉੱਪਰ ਅਸਮਾਨ ਵੱਲ ਨੂੰ ਧੂੰਏ ਦੀਆਂ ਪਰਤਾਂ ਫੈਲ ਰਹੀਆਂ ਹੁੰਦੀਆਂ ਸਨ। ਜਿਨ੍ਹਾਂ ਨੇ ਸੂਰਜ ਦੀ ਕਿਰਨਾਂ ਦੀ ਲਾਲਿਮਾਂ ਨੂੰ ਆਪਣੀ ਲਪੇਟ ਵਿੱਚ ਲੈ ਲਿਆ ਹੋਇਆ ਸੀ। ਜਿਸ ਕਰਕੇ ਸੂਰਜ ਵੀ ਮੱਧਮ ਲੱਗਣ ਲੱਗਦਾ ਸੀ। ਇਸ ਲਈ ਹਰ ਰੋਜ਼ ਦਸ ਮਿੰਟ ਤੱਕ ਸੂਰਜ ਨਾਲ ਅੱਖ-ਮਿਚੋਲੀ ਕਰਨ ਦਾ ਵੀ ਮੌਕਾ ਮਿਲ ਜਾਂਦਾ ਸੀ ਤੇ ਮੈਂ ਇਕ ਭਰਮ ਦਾ ਸ਼ਿਕਾਰ ਹੋ ਗਈ ਸੀ ਕਿ ਮੈਂ ਸੂਰਜ ਦੀ ਅੱਖ 'ਚ ਅੱਖ ਪਾ ਕੇ ਦੇਖ ਸਕਦੀ ਹਾਂ। ਇਸ ਤਰ੍ਹਾਂ ਕਰਨਾ ਭਾਵੇਂ ਮੇਰੇ ਆਤਮ-ਵਿਸ਼ਵਾਸ ਨੂੰ ਅੰਬਰ ਜੇਡ ਵਿਸ਼ਾਲਤਾ ਤੇ ਸੂਰਜ ਵਰਗੀ ਬੁਲੰਦੀ ਦੇ ਗਿਆ। ਇਸੇ ਸੋਚ ਵਿਚੋਂ ਇਕ ਸ਼ੇਅਰ ਨੇ ਜਨਮ ਲਿਆ ਜੋ ਅਜੇ ਤੱਕ ਇਕਲੌਤਾ ਹੀ ਹੈ ਉਹ ਇਸ ਤਰ੍ਹਾਂ ਹੈ।

ਸੂਰਜ ਦੀਆਂ ਅੱਖਾਂ 'ਚ ਅੱਖਾਂ ਪਾ ਕੇ ਵੇਖ ਤੂੰ ਇਕ ਵਾਰ।
ਆਪਣੇ ਹੀ ਅਜ਼ਮ ਤੇ ਤੈਨੂੰ ਆਊ ਇਤਬਾਰ।

ਨੀਚੇ ਆ ਕੇ ਅਖਬਾਰ ਦੀਆਂ ਸੁਰਖੀਆਂ ਤੇ ਨਜ਼ਰ ਮਾਰਦੀ ਹਾਂ ਤਾਂ ਲਿਖਿਆ ਪੜ੍ਹਦੀ ਹਾਂ ਕਿ ਧੂੰਏ ਵਿੱਚ ਉੱਡ ਰਹੇ ਨੇ ਪ੍ਰਸ਼ਾਸ਼ਨ ਦੇ ਨਾੜ ਨਾ ਸਾੜਨ ਦੇ ਹੁਕਮ ਕਿਸਾਨਾਂ ਵਲੋਂ ਬਿਨਾ ਕਿਸੇ ਡਰ ਭੈ ਦੇ ਨਾੜ ਨੂੰ ਅੱਗਾਂ ਲਾਉਣ ਦਾ ਰੁਝਾਨ ਜਾਰੀ ਹੈ, ਜਿਸ ਨਾਲ ਵਾਤਵਰਣ ਵਿਚ ਪ੍ਰਦੂਸ਼ਨ ਪੈਦਾ ਹੋ ਰਿਹਾ ਹੈ। ਜਿਸ ਕਾਰਨ ਗਰਮੀ ਵਿੱਚ ਵੀ ਇਕ ਦਮ ਵਾਧਾ ਹੋ ਗਿਆ ਹੈ। ਲੋਕ ਸਾਹ, ਦਮਾ, ਅੱਖਾਂ ਅਤੇ ਹੋਰ ਅਨੇਕਾਂ ਬਿਮਾਰੀਆਂ ਦਾ ਸ਼ਿਕਾਰ ਹੋਣੇ ਸ਼ੁਰੂ ਹੋ ਗਏ ਹਨ। ਮੋਟੀ ਨਾੜ ਦਾ ਕਚਰਾ ਉਡ ਕੇ ਆਵਾਜਾਈ ਵਿੰਚ ਵਿਘਨ ਪਾਉਂਦਾ ਹੈ। ਜਿਸ ਕਾਰਨ ਅੱਜ ਕਲ੍ਹ ਸੜਕਾਂ ਤੇ ਦੁਰਘਟਨਾਵਾਂ ਵਿੱਚ ਵਾਧਾ ਹੋ ਜਾਂਦਾ ਹੈ। ਅਸੀਂ ਵੇਖਦੇ ਹਾਂ ਕਿ ਖੇਤਾਂ ਦੇ ਆਸੇ -ਪਾਸੇ ਸੜਕਾਂ ਦੇ ਕਿਨਾਰੇ ਖੜ੍ਹੇ ਦਰਖਤ ਵੀ ਇਸ ਅੱਗ ਦੀ ਲਪੇਟ ਵਿੱਚ ਆ ਜਾਂਦੇ ਹਨ ਜਿਸ ਨਾਲ ਵਾਤਾਵਰਣ ਦਾ ਹੋਰ ਵੀ ਨੁਕਸਾਨ ਹੁੰਦਾ ਹੈ। ਮਾਹਿਰਾਂ ਦਾ ਇਹ ਵੀ ਮੰਨਣਾ ਹੈ ਕਿ ਇਸ ਨਾਲ ਜ਼ਮੀਨ ਦੀ ਉਪਜਾਊ ਸ਼ਕਤੀ ਵੀ ਘੱਟਦੀ ਹੈ। ਇਨ੍ਹਾਂ ਸਾਰੀਆਂ ਗੱਲਾਂ ਤੋਂ ਕਿਸਾਨ ਵੀ ਜਾਣੂ ਹਨ। ਅੱਜ ਦੇ ਵਿਗਿਆਨਿਕ ਯੁਗ ਵਿੱਚ ਉਹ ਇਨ੍ਹਾਂ ਜਾਣਕਾਰੀਆਂ ਤੋਂ ਅਣਭਿੱਜ ਨਹੀਂ ਹਨ। ਟੀ.ਵੀ. ਅਤੇ ਅਖਬਾਰਾਂ ਸਮੇਂ-ਸਮੇ 'ਤੇ ਲੋਕਾਂ ਨੂੰ ਜਾਗਰੂਕ ਕਰਦੀਆਂ ਰਹਿੰਦੀਆਂ ਹਨ ਪਰ ਫਿਰ ਵੀ ਅਸਰ ਨਾ ਹੋਣ ਦੇ ਕੀ ਕਾਰਨ ਹਨ? ਉਹ ਇਸ ਗੱਲੋਂ ਪਹਿਲਾਂ ਹੀ ਹੱਥ ਖੜ੍ਹੇ ਕਰ ਚੁੱਕੇ ਹਨ। ਕਿਸਾਨਾਂ ਦਾ ਕਹਿਣਾ ਹੈ ਕਿ ਉਹ ਕਣਕ ਦੇ ਨਾੜ ਸਾੜਨ ਲਈ ਮਜ਼ਬੂਰ ਹਨ। ਆਧੁਨਿਕ ਢੰਗ ਤਰੀਕਿਆਂ ਨਾਲ ਭਾਵ ਨਾੜ ਨੂੰ ਖੇਤ ਦੇ ਵਿਚੇ ਵਾਹੁਣ ਤੇ ਬਹੁਤ ਖਰਚਾ ਆਉਂਦਾ ਹੈ ਤੇ ਪਾਣੀ ਦੀ ਲਾਗਤ ਵੀ ਜ਼ਿਆਦਾ ਹੁੰਦੀ ਹੈ। ਪਰ ਪੰਜਾਬ ਦਾ ਕਿਸਾਨ ਤਾਂ ਪਹਿਲਾਂ ਹੀ ਆਰਥਿਕ ਸੰਕਟ ਨਾਲ ਜੂਝ ਰਿਹਾ ਹੈ। ਇਸ ਲਈ ਮੁੜ-ਘੁੜ ਕੇ ਇਸ ਦੀ ਜ਼ਿੰਮੇਵਾਰੀ ਫਿਰ ਸਰਕਾਰ ਤੇ ਹੀ ਆਣ ਪੈਂਦੀ ਹੈ। ਇਸ ਤੇ ਵਿਚਾਰ ਕਰਨਾ ਵੀ ਸਰਕਾਰਾਂ, ਖੇਤੀ ਮਾਹਿਰਾਂ ਅਤੇ ਵਾਤਾਵਰਣ ਮਾਹਿਰਾਂ ਦੀ ਜ਼ਿੰਮੇਵਾਰੀ ਹੈ।

ਪਰ ਜ਼ਿਲ੍ਹਾ ਮੈਜਿਸਟ੍ਰੇਟ ਵਲੋਂ ਪਾਬੰਦੀਆਂ ਅਤੇ ਆਦੇਸ਼ਾਂ ਦੇ ਬਾਵਜੂਦ ਇਸ ਰੁਝਾਨ ਨੂੰ ਠੱਲ੍ਹ ਦੇ ਕਾਰਨ ਪ੍ਰਸਾਸ਼ਨ ਵਲੋਂ ਅਮਲੀ ਰੂਪ ਵਿੱਚ ਲਿਆਉਣ ਲਈ ਗੰਭੀਰਤਾ ਦਾ ਨਾ ਮੰਨਿਆ ਜਾਂਦਾ ਹੈ। ਦੇਸ਼ ਵਿੱਚ ਵੋਟਾਂ ਦੀ ਪਾਲਿਸੀ ਕਾਰਨ ਪ੍ਰਸ਼ਾਸ਼ਨ ਸਖਤੀ ਨਾ ਕਰਨ ਲਈ ਮਜ਼ਬੂਰ ਹੈ। ਇਸ ਤੋਂ ਇਲਾਵਾ ਨੇਤਰਦਾਨ, ਰੁੱਖ ਲਗਾਉਣੇ, ਸਿਹਤ ਅਤੇ ਸਫਾਈ ਬਾਲਗ ਸਿੱਖਿਆ, ਪਰਿਵਾਰ ਭਲਾਈ, ਮੈਡੀਕਲ ਕੈਂਪ,

ਬਾਕੀ ਸਫਾ 28 'ਤੇ

# ਚੰਡੀਗੜ 'ਚ ਦਫਤਰੀ-ਭਾਸ਼ਾ ਪੰਜਾਬੀ ਨਹੀਂ: ਕਿੱਥੋਂ ਦਾ ਇਨਸਾਫ ਹੈ?

ਪੰਡਿਤ ਰਾਓ ਧਰੇਨੱਵਰ
ਸਹਾਇਕ ਪ੍ਰੋਫੈਸਰ

ਲੋਕ ਕਹਿੰਦੇ ਹਨ ਕਿ ਚੰਡੀਗੜ ਇੱਕ ਸੁੰਦਰ ਸ਼ਹਿਰ ਹੈ, ਪਰ ਇਹ ਸ਼ਹਿਰ ਮੈਨੂੰ ਤਾਂ ਬਿਲਕੁਲ ਸੁੰਦਰ ਨਹੀਂ ਲੱਗਦਾ, ਕਿਉਂਕਿ ਜਿਸ ਸ਼ਹਿਰ ਵਿਚ 300 ਤੋਂ ਵੱਧ ਸ਼ਰਾਬ ਦੇ ਠੇਕੇ ਹੋਣ ਪਰ ਸਿਰਫ ਚਾਰ ਸਰਕਾਰੀ ਲਾਇਬ੍ਰੇਰੀਆਂ ਹੋਣ ਤਾਂ ਉਹ ਸ਼ਹਿਰ ਕਿੱਦਾਂ ਸੁੰਦਰ ਲਗ ਸਕਦਾ ਹੈ? 80 ਪ੍ਰਤੀਸ਼ਤ ਤੋਂ ਵੱਧ ਲੋਕ ਪਵਿੱਤਰ ਪੰਜਾਬੀ ਭਾਸ਼ਾ ਪੜ੍ਹਨਾ, ਲਿਖਣਾ ਜਾਣਦੇ ਹਨ। ਪਰ, ਹੁਣ ਤੱਕ ਇਸ ਸ਼ਹਿਰ ਨੂੰ ਇਹੋ ਜਿਹਾ ਸਾਹਿਤਕ ਪੁਰਸਕਾਰ ਨਹੀਂ ਮਿਲਿਆ ਜਿਸ ਤੇ ਮਾਣ ਕਰੀਏ। ਇਸ ਸ਼ਹਿਰ ਦੇ ਵਿੱਚ ਭਾਸ਼ਾ-ਪ੍ਰੇਮੀ ਘੱਟ, ਮਾਇਆ-ਪ੍ਰੇਮੀ ਵੱਧ ਦਿਸਦੇ ਹਨ। ਇਸ ਸ਼ਹਿਰ ਦੀ ਸੁੰਦਰਤਾ ਵਧਾਉਣ ਲਈ ਪਵਿੱਤਰ ਪੰਜਾਬੀ ਭਾਸ਼ਾ ਨੂੰ ਚੰਡੀਗੜ ਪ੍ਰਸ਼ਾਸਨ ਦੀ ਦਫਤਰੀ ਭਾਸ਼ਾ ਵਜੋਂ ਲਾਗੂ ਕਰਨਾ ਪਵੇਗਾ। ਭਾਵੇਂ ਚੰਡੀਗੜ ਕੇਂਦਰ-ਸਾਸ਼ਿਤ ਪ੍ਰਦੇਸ਼ ਹੈ ਪਰ, ਫਿਰ ਵੀ ਇਸ ਸ਼ਹਿਰ ਦੀ ਦਫਤਰੀ ਭਾਸ਼ਾ ਪਵਿੱਤਰ ਪੰਜਾਬੀ ਹੋਣ ਦੀ ਵਜ੍ਹਾ ਇਹ ਹੈ ਕਿ ਬੁਨਿਆਦੀ ਤੌਰ ਤੇ ਇਹ ਸ਼ਹਿਰ 'ਮਾਨਵ ਨਿਰਮਤ' ਬਣਾਵਟੀ ਸ਼ਹਿਰ ਹੈ, ਜਿਸ ਦਾ ਨੀਂਹ-ਪੱਥਰ ਕਈ ਦਰਜਨਾਂ ਪੰਜਾਬੀ ਪਿੰਡਾਂ ਨੂੰ ਹਟਾਉਣ ਤੋਂ ਬਾਅਦ ਰੱਖਿਆ ਗਿਆ ਸੀ। ਇਤਿਹਾਸਿਕ ਤੌਰ ਤੇ ਵੀ ਇਸ ਸ਼ਹਿਰ ਦੀ ਹਰ ਗਲੀ, ਹਰ ਪੇੜ, ਹਰ ਪੌਦੇ, ਹਰ ਪੱਤੇ, ਪੰਜਾਬੀ ਭਾਸ਼ਾ ਵਿੱਚ ਗੱਲ ਕਰਦੇ ਹੋਣਗੇ। ਪਰ, ਇਸ ਸ਼ਹਿਰ ਵਿਚ ਜਿਹੜੇ ਆਧੁਨਿਕ-ਮਾਨਵ ਅੱਜ-ਕੱਲ ਵਸ ਕੇ ਕੋਈ ਹੋਰ ਭਾਸ਼ਾ ਵਿੱਚ ਗੱਲ ਕਰਦੇ ਹਨ ਉਹ ਕਿਥੋਂ ਦਾ ਇਨਸਾਫ ਹੈ?

ਇਸ ਸ਼ਹਿਰ ਦੀ ਦਫਤਰੀ-ਭਾਸ਼ਾ ਪਵਿੱਤਰ ਪੰਜਾਬੀ ਹੋਣ ਦਾ ਦੂਜਾ ਕਾਰਨ ਇਹ ਹੈ ਕਿ ਇਥੋਂ ਦੀ 80 ਪ੍ਰਤੀਸ਼ਤ ਤੋਂ ਵੱਧ ਲੋਕ ਪੰਜਾਬੀ ਵਿਚ ਲਿਖਣਾ, ਪੜ੍ਹਨਾ ਅਤੇ ਬੋਲਣਾ ਜਾਣਦੇ ਹਨ। ਪ੍ਰਸਾਸ਼ਨ ਦੇ ਵਿੱਚ ਆਉਣ ਵਾਲੇ ਕੁੱਝ ਪਿੰਡਾਂ ਦੀ ਮਾਂ-ਬੋਲੀ ਪੰਜਾਬੀ ਹੈ। ਇਨਾਂ ਪਿੰਡ ਦੇ ਲੋਕਾਂ ਨੂੰ ਦਿੱਤੇ ਜਾ ਰਹੇ ਕੁੱਝ ਨੋਟਿਸ, ਟੈਂਡਰ ਅਤੇ ਪ੍ਰਸਾਸ਼ਨਿਕ-ਇਸ਼ਤਿਹਾਰ ਅੰਗਰੇਜ਼ੀ ਅਤੇ ਹਿੰਦੀ ਵਿੱਚ ਹੋਣਾ ਕਿਥੋਂ ਦਾ ਇਨਸਾਫ ਹੈ। ਮੰਨਿਆ ਕਿ ਚੰਡੀਗੜ੍ਹ ਕੇਂਦਰ-ਪ੍ਰਸ਼ਾਸਿਤ ਪ੍ਰਦੇਸ਼ ਹੈ। ਦੇਸ਼ ਅਤੇ ਦੁਨੀਆਂ ਦੇ ਹਰ ਥਾਂ ਤੋਂ ਲੋਕ ਇਸ ਸ਼ਹਿਰ ਵਿਚ ਆ ਵਸ ਜਾਂਦੇ ਨੇ। ਇਸ ਦਾ ਭਾਵ ਇਹ ਨਹੀਂ ਹੈ ਕਿ ਸੂਬੇ ਦੀ ਭਾਸ਼ਾ ਨੂੰ ਛੱਡਕੇ ਹੋਰ ਕੋਈ ਭਾਸ਼ਾ ਅਪਨਾਉਣ। ਪੁੱਛਣ ਵਾਲਾ ਇਹ ਵੀ ਪੁੱਛ ਸਕਦਾ ਹੈ ਕਿ ਜੇਕਰ ਦੱਖਣ-ਭਾਰਤ ਵਿੱਚ 3 ਭਾਸ਼ਾਵਾਂ ਦੀ ਨੀਤੀ ਲਾਗੂ ਕਰ ਸਕਦੇ ਹਾਂ, ਤਾਂ ਚੰਡੀਗੜ ਸ਼ਹਿਰ ਦੇ ਵਿੱਚ ਇਹੋ ਜਿਹਾ ਕਾਨੂੰਨ ਨਾ ਲਗਾਕੇ ਅੰਗਰੇਜ਼ੀ ਅਤੇ ਹਿੰਦੀ ਭਾਸ਼ਾ ਨੂੰ ਲੋਕਾਂ ਤੇ ਥੋਪਣਾ ਕਿਥੋਂ ਦਾ ਇਨਸਾਫ ਹੈ?

'ਪੰਜਾਬੀ' ਇਸ ਸ਼ਹਿਰ ਦੀ ਦਫਤਰੀ-ਭਾਸ਼ਾ ਹੋਣ ਦਾ ਤੀਜਾ ਕਾਰਨ ਇਹ ਹੈ ਕਿ ਅਖੰਡ ਪੰਜਾਬ ਨੂੰ ਖੰਡ-ਖੰਡ ਕਰਨ ਤੋਂ ਪਹਿਲਾਂ ਹਰਿਆਣਾ ਤੇ ਹਿਮਾਚਲ, ਪੰਜਾਬ ਦਾ ਹਿੱਸਾ ਸੀ। ਹਰਿਆਣਾ ਦੇ ਹਰੇਕ ਇਨਸਾਨ ਪੰਜਾਬੀ ਵਰਗੇ ਦਿਸਦੇ ਸਨ। ਪਰ, ਇਨਾ ਭਾਈਚਾਰਾ, ਸਬੰਧ ਵੱਖ-ਵੱਖ ਹੋਣ ਤੋਂ ਬਾਅਦ ਭਾਸ਼ਾ ਵੀ ਵੱਖ-ਵੱਖ ਹੋਈ ਪਰ ਅਫਸੋਸ ਦੀ ਗੱਲ ਇਹ ਹੈ ਕਿ ਹਰਿਆਣਵੀਂ ਲੋਕ ਇੰਨੇ ਗਰੀਬ ਹੋ ਗਏ ਕਿ ਉਨ੍ਹਾਂ ਦੀ ਮਾਂ-ਬੋਲੀ ਹਰਿਆਣਵੀਂ ਭਾਸ਼ਾ ਦੀ ਲਿਪੀ ਵੀ ਨਹੀਂ ਰਹਿ ਗਈ। ਪਰ, ਪੰਜਾਬੀ ਭਾਸ਼ਾ ਦੀ ਲਿਪੀ ਇੰਨੀ ਮਜ਼ਬੂਤ ਅਤੇ ਪਵਿੱਤਰ ਹੈ ਕਿ ਇਸ ਭਾਸ਼ਾ ਨੂੰ ਹਰੇਕ ਚੰਡੀਗੜ੍ਹ-ਵਾਸੀ ਨੂੰ ਸਤਿਕਾਰ ਨਾਲ ਪੜ੍ਹਨਾ, ਲਿਖਣਾ ਅਤੇ ਬੋਲਣਾ ਚਾਹੁੰਦਾ ਹੈ। ਪਰ ਪ੍ਰਸ਼ਾਸਨ ਵਿਚ ਬੈਠੇ ਹੋਏ ਕੁਝ ਅਧਿਕਾਰੀ-ਵਰਗ ਵਲੋਂ ਹਰਿਆਣਵੀਂ ਦੀ ਲਿਪੀ ਨੂੰ ਵਿਕਸਿਤ ਕਰਨਾ ਛੱਡ ਕੇ, ਪੰਜਾਬੀ-ਭਾਸ਼ਾ ਦੀ ਤਰੱਕੀ ਨੂੰ ਵੀ ਰੋਕਣ ਦੀ ਕੋਸ਼ਿਸ਼ ਕਰਨਾ ਕਿਥੋਂ ਦਾ ਇਨਸਾਫ ਹੈ?

ਪਵਿੱਤਰ ਪੰਜਾਬੀ ਨਾ-ਸਿਰਫ ਚੰਡੀਗੜ੍ਹ, ਬਲਕਿ ਇਸ ਉੱਤਰੀ-ਭਾਰਤ ਦੀ ਦਫਤਰੀ-ਭਾਸ਼ਾ ਬਣਨ ਦੀ ਤਾਕਤ ਰੱਖਣ ਦਾ, ਚੌਥਾ ਕਾਰਣ ਇਹ ਹੈ ਕਿ ਪੂਰੇ ਹਿੰਦੋਸਤਾਨ ਨੂੰ ਅੰਨ ਖਿਲਾਉਣ ਵਾਲੇ ਪੰਜਾਬ ਅਤੇ ਹਰਿਆਣਾ ਪੂਰੀ ਤਰ੍ਹਾਂ 'ਹਰੀ-ਕ੍ਰਾਂਤੀ' 'ਚੋ ਗੁਜ਼ਰੇ ਹਨ, ਵਿਕਾਸ ਦੀ ਸ਼ਿਖਰ ਤੇ ਪਹੁੰਚਣ ਦਾ ਦਾਅਵਾ ਵੀ ਕਰਦੇ

ਹਨ।'ਨੰਬਰ-ਵਨ, ਨੰਬਰ-ਵਨ' ਕਹਿਕੇ ਉੱਛਲਣ ਦੀ ਕੋਸ਼ਿਸ਼ ਵੀ ਕਰਦੇ ਹਨ। ਪਰ, ਸੱਚਾਈ ਇਹ ਹੈ ਕਿ ਘੱਟੋ-ਘੱਟ ਹਰਿਆਣਾ ਦੇ ਲੋਕ ਮੈਨੂੰ ਤਾਂ ਸਭ ਤੋਂ ਗਰੀਬ ਦਿਸਦੇ ਹਨ, ਕਿਉਂਕਿ ਉਨ ਾਂ ਦੀ ਮਾਂ-ਬੋਲੀ ਦੀ ਲਿਪੀ ਵੀ ਨਹੀਂ ਹੈ। ਪਰ, ਸਾਹਿਤਕ ਅਤੇ ਧਾਰਮਿਕ ਲਿਪੀ ਹੋਣ ਦਾ ਦਰਜਾ ਪੰਜਾਬੀ ਭਾਸ਼ਾ ਨੂੰ ਜਾਂਦਾ ਹੈ। ਇਸ ਲਈ ਪਵਿੱਤਰ ਪੰਜਾਬੀ-ਭਾਸ਼ਾ ਵਿੱਚ ਆਧੁਨਿਕ ਸਾਹਿਤਕ-ਕ੍ਰਾਂਤੀ ਹੋਣ ਦੀ ਲੋੜ ਹੈ, ਕਿਉਂਕਿ ਸਭ ਤੋਂ ਵੱਧ ਭਰੂਣ ਹੱਤਿਆ, ਬਲਾਤਕਾਰ, ਨਸ਼ਾ, ਸ਼ਰਾਬੀ-ਪਨ ਹਰਿਆਣਾ ਅਤੇ ਪੰਜਾਬ ਵਿੱਚ ਵੀ ਹੁੰਦੇ ਹਨ। ਇਹੋ ਜਿਹੀਆਂ ਸਮਾਜਿਕ-ਸਮੱਸਿਆਵਾਂ ਨੂੰ ਖਤਮ ਕਰਨ ਲਈ ਪ੍ਰਭਾਵਸ਼ਾਲੀ ਸਾਹਿਤਕ ਰਚਨਾ ਦੀ ਲੋੜ ਹੈ। ਇਹੋ ਜਿਹਾ ਸਾਹਿਤਕ ਰਚਨਾ ਕਰਨ ਲਈ ਚੰਡੀਗੜ੍ਹ ਤੋਂ ਵੱਧ ਸ਼ਹਿਰ ਕੋਈ ਹੋਰ ਨਹੀਂ ਹੋ ਸਕਦਾ, ਕਿਉਂਕਿ ਇਹ ਦੋਵੇਂ ਸੂਬਿਆਂ ਦੀ ਰਾਜਧਾਨੀ ਵੀ ਹੈ। ਪਰ ਇਸ ਰਾਜਧਾਨੀ ਨੂੰ 'ਮੇਰਾ ਹੈ, ਮੇਰਾ ਹੈ' ਕਹਿਕੇ ਲੜਨ ਵਾਲੇ ਲੋਕ, ਪੰਜਾਬੀ ਭਾਸ਼ਾ 'ਮੇਰਾ ਹੈ, ਮੇਰਾ ਹੈ' ਕਹਿਕੇ ਪਵਿੱਤਰ ਪੰਜਾਬੀ ਭਾਸ਼ਾ ਨੂੰ ਪਿਆਰ ਨਾ ਕਰਨਾ ਕਿਥੋਂ ਦੀ ਇਨਸਾਫੀ ਹੈ?

ਪਵਿੱਤਰ ਪੰਜਾਬੀ-ਭਾਸ਼ਾ ਚੰਡੀਗੜ ਦੀ ਦਫਤਰੀ-ਭਾਸ਼ਾ ਹੋਣ ਦਾ ਸਭ ਤੋਂ ਵੱਧ ਕਾਰਣ ਇਹ ਹੈ ਕਿ ਪੰਜਾਬੀ ਇੱਕ ਪਵਿੱਤਰ-ਭਾਸ਼ਾ ਹੈ। ਇਹ ਭਾਸ਼ਾ ਨਾ ਸਿਰਫ ਗੁਰੂ, ਪੀਰਾਂ ਦੀ ਹੈ ਬਲਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੁਬਾਨ ਵੀ ਹੈ। ਮਾਨਵਤਾ ਦੀ ਗੱਲ ਨੂੰ ਰੱਬ ਤੱਕ ਪਹੁੰਚਾਉਣ ਦੇ ਕੰਮ ਪੰਜਾਬੀ ਭਾਸ਼ਾ ਕਰਦੀ ਹੈ। ਇਹ ਭਾਸ਼ਾ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮਹਾਨ ਦੇਣ ਹੈ। ਪਰ ਇਸ ਦੇਣ ਨੂੰ ਨਾ ਪਹਿਚਾਨਣ ਵਾਲੇ ਲੋਕ ਗੁਰੂਆਂ ਦੀ ਕੁਰਬਾਨੀ ਕਦੇ ਵੀ ਨਹੀਂ ਪਹਿਚਾਣ ਸਕਣਗੇ। ਦੂਜਿਆਂ ਦੇ ਧਰਮ ਨੂੰ ਬਚਾਉਣ ਲਈ ਸ਼ੀਸ਼ ਦੇਣ ਵਾਲੀ ਕਹਾਣੀ, ਗੁਰੂਆਂ ਦੇ ਆਦੇਸ਼ ਪਾਲਣ ਕਰਕੇ ਬੰਦ-ਬੰਦ ਕਟਵਾਉਣ ਵਾਲੇ, ਪਰ ਧਰਮ ਨਾ ਹਾਰਨ ਵਾਲੇ ਦੀ ਕਹਾਣੀ, ਚਾਰ ਸ਼ਾਹਿਬਜ਼ਾਦਿਆਂ ਨੂੰ ਕਤਲ ਕਰਨ ਵਾਲੇ ਕਤਲਕਾਰ ਨੂੰ ਵੀ 'ਜ਼ਫਰਨਾਮੇ' ਦੇ ਵਿੱਚ ਸਤਿਕਾਰ ਨਾਲ ਵਡਿਆਈ ਕਰਨ ਵਾਲੇ ਦੀ ਕਹਾਣੀ ਪਵਿੱਤਰ ਪੰਜਾਬੀ ਵਿੱਚ ਪੜ੍ਹ ਨਾ-ਲਿਖਣਾ ਛੱਡਣਾ ਕਿਥੋਂ ਦਾ ਇਨਸਾਫ ਹੈ?

ਮੈਂ ਤਾਂ ਕਰਨਾਟਕ ਤੋਂ ਹਾਂ। ਪਵਿੱਤਰ ਪੰਜਾਬੀ-ਭਾਸ਼ਾ

ਬਾਕੀ ਸਫਾ 24 'ਤੇ

ਸਫਾ 26 ਦਾ ਬਾਕੀ

ਪਿੰਡਾਂ ਦੇ ਸਕੂਲਾਂ ਨੂੰ ਸੁੰਦਰ ਬਨਾਉਣਾ, ਗੰਦੇ ਪਾਣੀ ਦੇ ਟੋਇਆਂ ਨੂੰ ਭਰਨ੍ਹਾ, ਰੂੜੀਆਂ ਨੂੰ ਠੀਕ ਲਾਉਣਾ, ਕਿਚਨ ਗਾਰਡਨ ਦੀ ਜਾਣਕਾਰੀ ਦੇਣੀ, ਪ੍ਰਦੂਸ਼ਣ ਰਹਿਤ ਚੁੱਲ੍ਹੇ, ਹਥਿਆਰਾਂ ਦੀ ਟਰੇਨਿੰਗ, ਅੱਗ ਤੋਂ ਬਚਾਓ ਕਰਨ ਸੰਬੰਧੀ ਜਾਣਕਾਰੀ ਦੀ ਸਿੱਖਿਆ ਦਾ ਪ੍ਰਬੰਧ ਐਨ.ਐਸ.ਐਸ. ਕੈਪਾਂ ਦੌਰਾਨ ਹੀ ਹੋਣਾ ਚਾਹੀਦਾ ਹੈ।

ਇਸ ਤੋਂ ਇਲਾਵਾ ਧਰਤੀ ਦੀ ਕੁੱਖ ਨੂੰ ਬਾਂਝ ਬਣਾਉਣ ਵਾਲੇ ਪਲਾਸਟਿਕ ਦੇ ਲਿਫਾਫਿਆਂ ਬਾਰੇ ਬੁਧੀਜੀਵੀ ਅਤੇ ਸੁਪਰੀਮ ਕੋਰਟ ਬਹੁਤ ਚਿੰਤਤ ਹੈ। ਇਸ ਲਈ ਸੁਪਰੀਮ ਕੋਰਟ ਨੇ ਪਲਾਸਟਿਕ ਦੇ ਲਿਫਾਫਿਆਂ ਦੀ ਵਰਤੋਂ ਨੂੰ ਆਉਣ ਵਾਲੀਆਂ ਪੀੜ੍ਹੀਆਂ ਲਈ ਬੰਬ ਵਰਗਾ ਖਤਰਨਾਕ ਦੱਸਿਆ ਹੈ। ਇਸ ਨਾਲ ਪਿੰਡਾਂ ਦੇ ਛੱਪੜ ਵੀ ਬੰਦ ਹੋ ਰਹੇ ਹਨ ਤੇ ਸ਼ਹਿਰਾਂ ਦਾ ਸੀਵਰੇਜ਼ ਸਿਸਟਮ ਖਰਾਬ ਹੋ ਰਿਹਾ ਹੈ। ਪਸ਼ੂਆਂ ਅਤੇ ਵਾਤਾਵਰਣ ਦੇ ਨੁਕਸਾਨ ਨੂੰ ਦੇਖਦਿਆਂ ਇਸ ਦੀ ਵਰਤੋਂ ਤੇ ਪੂਰਨ ਪਾਬੰਦੀ ਲਗਾਉਣ ਦੀ ਕੇਂਦਰ ਅਤੇ ਸੂਬਾ ਸਰਕਾਰਾਂ ਨੂੰ ਨੋਟਿਸ ਜਾਰੀ ਕਰਕੇ ਸਿਫ਼ਾਰਸ਼ ਕੀਤੀ ਹੈ। ਬੇ-ਜੁਬਾਨ ਜਾਨਵਰ ਚਰਦੇ ਸਮੇਂ ਲਿਫਾਫਿਆਂ ਨੂੰ ਨਿਗਲ ਜਾਂਦੇ ਹਨ ਤੇ ਉਨ੍ਹਾਂ ਦੀ ਮੌਤ ਦਾ ਕਾਰਨ ਬਣਦੇ ਹਨ। ਇਕ ਜਨਹਿਤ ਪਟਿਸ਼ਨ 'ਕਰੁਣਾ ਸੁਸਾਇਟੀ ਫਾਰ ਅਨੀਮਲ ਐਂਡ ਨੇਚਰ' ਨਾਂ ਦੀ ਜਥੇਬੰਦੀ ਵਲੋਂ ਪੇਸ਼ ਹੋਏ ਵਕੀਲ ਨੇ ਦਲੀਲ ਦਿੱਤੀ ਕਿ ਇਕ ਗਾਂ ਦੇ ਪੇਟ ਵਿਚੋਂ 30 ਕਿਲੋ ਪਲਾਸਟਿਕ ਦੇ ਲਿਫਾਫੇ ਮਿਲੇ। ਲੋਕ ਰਸੋਈ ਦਾ ਕਚਰਾ ਲਿਫਾਫਿਆਂ ਵਿਚ ਗੰਢਾਂ ਮਾਰ ਕੇ ਏਧਰ ਓਧਰ ਸੁੱਟ ਦਿੰਦੇ ਹਨ ਜਿਸ ਨੂੰ ਲਾਲਚ ਵੱਸ ਜਾਨਵਰ ਖਾ ਜਾਂਦੇ ਹਨ। ਵਾਤਾਵਰਣ ਨੂੰ ਗੰਧਲਾ ਕਰਨ ਵਾਲੇ ਮਸਲੇ ਸਾਰੇ ਹੀ ਬੜੇ ਗੰਭੀਰ ਹਨ ਪਰ ਇਸ ਦੇ ਬਾਵਜੂਦ ਵੀ ਇਨ੍ਹਾਂ ਦੀ ਵਰਤੋਂ ਵਿਚ ਕੋਈ ਠੱਲ੍ਹ ਨਹੀਂ ਪੈ ਰਹੀ। ਅਸਲ ਗੱਲ ਤਾਂ ਇਹ ਹੈ ਕਿ ਜਿੰਨੀ ਦੇਰ ਲੋਕਾਂ ਦੇ ਮਨਾਂ ਵਿੱਚ ਕੁਦਰਤ ਤੇ ਵਾਤਾਵਰਣ ਨੂੰ ਸਾਫ ਸੁਥਰਾ ਰੱਖਣ ਲਈ ਪਿਆਰ ਨਹੀਂ ਜਾਗਦਾ ਓਨੀ ਦੇਰ ਸਰਕਾਰਾਂ, ਸੁਪਰੀਮ ਕੋਰਟ, ਕਾਨੂੰਨ, ਐਨ.ਜੀ.ਓਜ਼ ਇਕੱਲੀਆਂ ਇਸ ਗੰਦਗੀ ਨੂੰ ਖਤਮ ਨਹੀਂ ਕਰ ਸਕਦੀਆਂ। ਇਹ ਸਭ ਕੁੱਝ ਲੋਕਾਂ ਦੇ ਸਹਿਯੋਗ ਨਾਲ ਹੀ ਸੰਭਵ ਹੈ।

9464958236

# ਬਾਰੂਦ ਤੇ ਬਰਬਾਦੀ

ਅਵਤਾਰ ਸਿੰਘ 'ਮਹਿਤਪੁਰੀ'
ਸੰਪਾਦਕ

**ਐ ਐਟਮਾਂ ਦੇ ਤਾਜਰੋਐ ਬਾਰੂਦ ਦੇ ਵਣਜਾਰਿਓ,**
**ਹੋਰ ਨਾ ਮਨੁੱਖ ਸਿਰ, ਲਹੂਆਂ ਦਾ ਕਰਜ਼ਾ ਚਾੜਿਓ॥**

ਸੰਸਾਰ ਅਜੇ ਵੀ ਨਾਗਾਸਾਕੀ ਅਤੇ ਹੀਰੋਸ਼ੀਮਾ ਦੇ ਨਗਰਾਂ ਉੱਤੇ ਐਟਮਾਂ ਦੀ ਤਬਾਹੀ ਨੂੰ ਨਹੀਂ ਭੁੱਲ ਸਕਿਆ। ਦੂਜੇ ਮਹਾਯੁੱਧ ਤੋਂ ਬਾਅਦ, ਯੂ.ਐਨ.ਓ. ਦਾ ਨਿਰਮਾਣ 24 ਅਕਤੂਬਰ 1945 ਨੂੰ ਇਸੇ ਲਈ ਕੀਤਾ ਗਿਆ ਸੀ ਤਾਂ ਕਿ ਸੰਸਾਰ ਨੂੰ ਐਟਮਾਂ ਦੀ ਸ਼ਕਤੀ ਤੋਂ ਬਚਾਇਆ ਜਾ ਸਕੇ। ਪਰ ਅੱਜ ਫਿਰ ਸਾਡੇ ਸਾਹਮਣੇ ਦੁਨੀਆਂ ਦੀਆਂ ਬੜੀਆਂ ਤਾਕਤਾਂ ਨੇ ਅਣੂ ਸ਼ਕਤੀ ਦਾ ਉਤਪਾਦਨ ਬੜੇ ਪੈਮਾਨੇ ਤੇ ਕਰਕੇ ਦੁਨੀਆਂ ਨੂੰ ਫਿਰ ਬਰੂਦ ਦਾ ਢੇਰ ਬਣਾ ਦਿੱਤਾ ਹੈ। ਜਿਸਨੂੰ ਇਕ ਛੋਟੀ ਜਿਹੀ ਚੰਗਿਆੜੀ ਤਬਾਹ ਕਰ ਸਕਦੀ ਹੈ ਅਤੇ ਸਾਰੀ ਮਨੁੱਖਤਾ ਨੂੰ ਬਰਬਾਦ ਕਰ ਸਕਦੀ ਹੈ।

ਸਾਇੰਸਦਾਨਾਂ ਨੇ ਜਿਹੜੀ ਬੇ-ਓੜਕ ਸ਼ਕਤੀ ਪੈਦਾ ਕਰਨ ਦਾ ਰਾਹ ਲੱਭ ਲਿਆ ਹੈ, ਕਿਆ ਉਹ ਮਨੁੱਖ ਦੇ ਕਾਬੂ ਵਿੱਚ ਰਹਿਣ ਦੀ ਥਾਂ ਇਸਨੂੰ ਆਪਣੇ ਵੱਸ ਵਿੱਚ ਕਰ ਲਵੇ ਗੀ? ਜਾਂ ਕਿਆ ਇਸ ਅਥਾਹ ਸ਼ਕਤੀ ਨੂੰ ਕਾਬੂ ਵਿੱਚ ਰੱਖ ਕੇ ਇਨਸਾਨ ਦੇ ਭਲੇ ਲਈ ਵਰਤੀ ਜਾਵੇਗੀ? ਇਹ ਸਵਾਲ ਦੁਨੀਆਂ ਦੇ ਸੂਝਵਾਨ ਵਿਅਕਤੀਆਂ ਦੇ ਮਨ੍ਹਾ ਵਿੱਚ ਪਹਿਲਾਂ ਤੋਂ ਹੀ ਉੱਠਦੇ ਰਹੇ ਹਨ। ਪਰ ਇਨ੍ਹਾਂ ਸਵਾਲਾਂ ਦੇ ਜਵਾਬ ਦੇ ਣ ਦੀ ਸਮਰੱਥਾ ਨਾ ਉਦੋਂ ਕਿਸੀ ਵਿੱਚ ਸੀ ਅਤੇ ਨਾ ਹੀ ਹੁਣ ਹੈ। ਉੱਤਰ ਦੇਣ ਦਾ ਅੰਦਾਜ਼ਾ ਤਦ ਹੀ ਲੱਗ ਸਕਦਾ ਹੈ, ਜੇ ਕਰ ਵਿਗਿਆਨੀ ਸਿਆਣਪ ਭਰਿਆ ਵਤੀਰਾ ਧਾਰਨ ਕਰਨ ਅਤੇਇਹ ਯਤਨ ਕਰਨ ਕਿ ਸੰਸਾਰ ਭਰ ਵਿੱਚ ਸੁਤੰਤਰ ਇਨਸਾਨਾਂ ਦਾ ਅਜਿਹਾ ਰਲਦਾ ਮਿਲਦਾ ਸਮਾਨ ਕਾਇਮ ਹੋ ਜਾਵੇ, ਜਿਸ ਵਿੱਚ ਆਪਣੀ ਹਸਤੀ ਕਾਇਮ ਰੱਖਣ ਦੀ ਥਾਂ ਉਨ੍ਹਾਂ ਨਾਲ ਮਿਲ ਕੇ ਸਾਂਝੇ ਭਲੇ ਦੀ ਖਾਤਰ ਉੱਦਮ ਕੀਤਾ ਜਾਵੇ।

ਜੇਕਰ ਵਿਗਿਆਨੀਆਂ ਦੀ ਸੋਚ ਠੀਕ ਹੋ ਜਾਵੇ ਤਾਂ ਇਸ ਦੀ ਪੈਦਾ ਕੀਤੀ ਹੋਈ ਸ਼ਕਤੀ ਸੰਸਾਰ ਦੀ ਉਹ ਸੇਵਾ ਕਰ ਸਕਦੀ ਹੈ, ਜਿਸ ਨਾਲ ਇਹ ਦੁਨੀਆਂ ਸਤਿਯੁਗੀ ਕਹਿਲਾ ਸਕਦੀ ਹੈ, ਨਹੀਂ ਇਸ ਨੂੰ ਨਰਕ ਦੀਆਂ ਭੱਠੀਆਂ ਵਿੱਚ ਝੋਕਿਆ ਜਾ ਸਕਦਾ ਹੈ।

ਇਸ ਵਾਸਤੇ ਯੂ.ਐਨ.ਓ. ਦੇ ਮੁੱਢ ਤੋਂ ਹੀ ਯਤਨ ਹੋ ਰਹੇ ਹਨ, ਕਿ ਐਟਮਾਂ ਦੇ ਉਤਪਾਦਨ ਅਤੇ ਐਟਮਾਂ ਦੀ ਵਰਤੋਂ ਉੱਤੇ ਪਾਬੰਦੀ ਲਗਾਈ ਜਾਵੇ ਤਾਂ ਹੀ ਮਨੁੱਖਤਾ ਫਿਰ ਤੋਂ ਨਾਗਾਸਾਕੀ ਅਤੇ ਹੀਰੋਸ਼ੀਮਾ ਵਰਗੀ ਤਬਾਹੀ ਤੋਂ ਬੱਚ ਸਕੇ।

ਪਰ ਅੱਜ ਬਹੁਤੇ ਵਿਗਿਆਨੀ ਆਪਣੇ ਫਰਜ਼ਾਂ ਨੂੰ ਭੁੱਲ ਗਏ ਇਸ ਤਰ੍ਹਾਂ ਸਮਾਰਾਜ ਸ਼ਾਹੀ ਹੱਥਾਂ ਵਿੱਚ ਵਿਕ ਜਾਂਦਾ ਹੈ। ਜਿਸ ਦੇ ਫਲ ਸਰੂਪ ਸੰਸਾਰ ਦੀ ਸ਼ਾਤੀ ਅਤੇ ਸੁੱਖ ਖਤਰੇ ਵਿੱਚ ਪੈ ਜਾਂਦੇ ਹਨ। ਇਸ ਗੱਲ ਦੀ ਗਵਾਹੀ ਸੰਸਾਰ ਦੇ ਇਤਿਹਾਸ ਦੇ ਪੰਨੇ ਪਲਟਣ ਤੋਂ ਚੰਗੀ ਤਰ੍ਹਾਂ ਮਿਲ ਜਾਂਦੀ ਹੈ। ਜਦੋਂ ਪਹਿਲੇ ਤੇ ਦੂਜੇ ਸੰਸਾਰ ਯੁੱਧ ਵਿੱਚ ਮਨੁੱਖਤਾ ਦੀ ਭਿਆਨਕ ਤਬਾਹੀ ਹੋਈ। ਜਦੋਂ ਬਾਬਰ ਨੇ ਸਾਮਰਾਜੀ ਪ੍ਰੰਪਰਾਵਾਂ ਨੂੰ ਕਾਇਮ ਰੱਖਣ ਲਈ ਭਾਰਤ ਵਿੱਚ ਮਹਾਂਮਾਰੂ ਕਾਢ ਬਾਰੂਦ ਦੀ ਵਰਤੋਂ ਕਰਕੇ ਸਮਰਾਟ ਅਸ਼ੋਕ ਦੇ ਵਿਸ਼ਵ ਅਮਨ ਸਥਾਪਤੀ ਦੇ ਸੁਪਨਿਆਂ ਦੇ ਰਾਹ ਵਿੱਚ ਸਾਇੰਸ ਦੀਆਂ ਮਾਰੂ ਕਾਢਾਂ ਨੂੰ ਸੱਭ ਤੋਂ ਵੱਡਾ ਰੋੜਾ ਸਾਬਤ ਕੀਤਾ। ਸ਼ਾਤੀ ਦੇ ਪੁੰਜ, ਕਲਿਯੁਗ ਦੇ ਅਵਤਾਰ ਜਗਤ ਗੁਰੂ ਬਾਬੇ ਨਾਨਕ ਨੇ ਵੀ ਬਾਣੀ ਵਿੱਚ ਲਿਖ ਦਿੱਤਾ:

**"ਪਾਪ ਕੀ ਜੰਞ ਲੈ ਕਾਬਲੋ ਧਾਇਆ,**
**ਜੋਰੀ ਮੰਗੈ ਦਾਨ ਵੇ ਲਾਲੋ॥ "**

ਇਸ ਮੰਤਵ ਦੀ ਪੂਰਤੀ ਲਈ ਯੂ.ਐਨ.ਓ. ਨੇ ਇੰਟਰਨੈਸ਼ਨਲ ਐਟੋਮਿਕ ਐਨਰਜੀ ਏਜੰਸੀ ਦਾ ਨਿਰਮਾਣ ਕੀਤਾ। ਜਿਸ ਦਾ ਉਦੇਸ਼ ਇਹ ਸੀ ਕਿ ਐਟਮ ਸ਼ਕਤੀ ਦੀ ਵਰਤੋਂ ਸਿਰਫ ਵਿਸ਼ਵ ਸ਼ਾਂਤੀ ਅਤੇ ਲੋਕਾਂ ਦੀ ਖੁਸ਼ਹਾਲੀ ਲਈ ਕੀਤੀ ਜਾਵੇ। ਇਸ ਤੋਂ ਪਹਿਲਾਂ 1955 ਵਿੱਚ ਜਨੇਵਾ ਸੰਮੇਲਨ ਵਿੱਚ 73 ਦੇਸ਼ਾਂ ਦੇ ਸਾਇੰਸਦਾਨਾਂ ਨੇ ਰਲ ਕੇ ਇਹ ਫੈਸਲਾ ਕੀਤਾ ਸੀ ਕਿ ਅਣੂ ਸ਼ਕਤੀ ਦਾ ਪ੍ਰਯੋਗ ਵਿਸ਼ਵ ਸ਼ਾਂਤੀ ਲਈ ਹੋਵੇ। ਪਰ ਇਸ ਸੰਮੇਲਨ ਦਾ ਵਿਵਹਾਰਕ ਰੂਪ

ਵਿੱਚ ਕੋਈ ਪ੍ਰਭਾਵ ਨਹੀਂ ਪਿਆ, ਸਗੋਂ ਅਣੂ ਸ਼ਕਤੀ ਦੀ ਵਰਤੋਂ ਨਵੇਂ-ਨਵੇਂ ਢੰਗਾਂ ਦੇ ਹਥਿਆਰ ਬਣਾਉਣ ਵਿੱਚ ਵਰਤੀ ਜਾਂਦੀ ਰਹੀ ਹੈ।

15 ਮਾਰਚ 1970 ਨੂੰ ਯੂ.ਐਨ.ਓ. ਦੀਆਂ ਕੋਸ਼ਿਸ਼ਾਂ ਦੇ ਸਿੱਟੇ ਵਜੋਂ ਹੀ ਲਗਭਗ ਸੌ ਦੇਸ਼ਾਂ ਨੇ ਐਟਮਾਂ ਦੀ ਵਰਤੋਂ ਉੱਤੇ ਪਾਬੰਦੀ ਦੇ ਪ੍ਰਸਤਾਵ 'ਤੇ ਦਸਤਖਤ ਕੀਤੇ। ਪਰ ਯੂ.ਐਨ.ਓ. ਦੇ ਇਨ੍ਹਾਂ ਯਤਨਾਂ ਦੇ ਬਾਵਜੂਦ ਵੀ ਬੜੇ ਮੂਲਕ ਐਟਮਾਂ ਦਾ ਉਤਪਾਦਨ ਕਰ ਰਹੇ ਹਨ। ਇਸ ਦਾ ਕਾਰਣ ਇਹ ਹੈ ਕਿ ਇਨ੍ਹਾਂ ਦੇਸ਼ਾਂ ਵਿੱਚ ਚਲ ਰਿਹਾ 'ਸ਼ੀਤ ਯੁੱਧ' (Cold War) ਹੈ।

ਯੂ.ਐਨ.ਓ. ਦਾ ਯਤਨ ਉਸ ਵੇਲੇ ਤੱਕ ਸਫਲ ਨਹੀਂ ਹੋ ਸਕਦਾ ਜਦੋਂ ਤੱਕ ਬੜੀਆਂ ਤਾਕਤਾਂ ਵਿੱਚ ਚਲ ਰਹੀ ਇਹ ਠੰਢੀ ਜੰਗ ਨੂੰ ਨਾ ਰੋਕਿਆ ਜਾਵੇ ਅਤੇ ਐਟਮ ਸ਼ਕਤੀ ਦੀ ਵਰਤੋਂ ਮਨੁੱਖਤਾ ਦੀ ਤਬਾਹੀ ਲਈ ਨਾ ਕੀਤੀ ਜਾਵੇ। ਇਹ ਗੱਲ ਬੜੀਆਂ ਤਾਕਤਾਂ ਤੇ ਹੀ ਨਿਰਭਰ ਕਰਦੀ ਹੈ ਕਿ ਉਹ ਖ਼ੂਨ ਹੋਰ ਨਾ ਵਹਾਉਣ।

ਜਦੋਂ ਤੋਂ ਭਾਰਤ, ਪਾਕਿਸਤਾਨ ਵੱਖਰੇ ਵੱਖਰੇ ਦੇਸ਼ ਬਣੇ ਹਨ, ਉਦੋਂ ਤੋਂ ਹੀ ਇਨ੍ਹਾਂ ਵਿੱਚ ਸ਼ਾਂਤੀ ਦਾ ਮਾਹੌਲ ਨਹੀਂ ਰਿਹਾ ਸਗੋਂ ਵਧੇਰਾ ਸਮਾਂ ਕੁੜੱਤਣ ਹੀ ਰਹੀ ਹੈ। ਜਿਸ ਦੇ ਫਲ ਸਰੂਪ 1965, 1971 ਅਤੇ ਕਾਰਗਿੱਲ ਵਰਗੀਆਂ ਭਿਆਨਕ ਲੜਾਈਆਂ ਲੜਨੀਆਂ ਪਈਆਂ ਜਿਸ ਵਿੱਚ ਮਨੁਖੱਤਾ ਦਾ ਮਨੁੱਖਾਂ ਵਲੋਂ ਬਹੁਤ ਘਾਣ ਹੋਇਆ। ਹੁਣ ਪਾਕਿਸਤਾਨ ਐਲ.ਓ.ਸੀ. ਤੇ ਜੰਗਬੰਦੀ ਦੀ ਉਲੰਘਣਾ ਸ਼ਰੇ ਆਮ ਕਰ ਰਿਹਾ ਹੈ। ਭਾਰਤੀ ਖਿੱਤੇ ਵਿੱਚ ਦਾਖਲ ਹੋ ਕੇ ਭਾਰਤੀ ਫੌਜੀਆਂ ਦਾ ਸਿਰ ਕਲਮ ਕਰਨਾ ਭਾਰਤੀ ਫੌਜੀਆਂ ਨੂੰ ਰਾਤ ਦੇ ਹਨੇਰੇ ਵਿੱਚ ਅਚਾਨਕ ਗੋਲੀ ਬਾਰੀ ਕਰਕੇ ਮਾਰਨਾ ਉਹ ਆਪਣਾ ਧਰਮ ਸਮਝਦਾ ਹੈ। ਅਤਿਵਾਦੀ ਸੰਗਠਨਾਂ ਨੂੰ ਸ਼ਰੇਆਮ ਟਰੇਨਿੰਗ ਦੇਣੀ, ਹਥਿਆਰ ਅਤੇ ਬਰੂਦ ਸਪਲਾਈ ਕਰਕੇ ਅਸਲ ਵਿੱਚ ਪਾਕਿਸਤਾਨ ਆਪਣੇ ਲਈ ਹੀ ਖੱਡਾ ਖੋਦ ਰਿਹਾ ਹੈ। ਪਾਕਿਸਤਾਨ ਨੇ ਭਾਰਤ ਨੂੰ ਸਬਕ ਸਿਖਾਉਣ ਲਈ ਇੰਨਾਂ ਬਰੂਦ ਇਕੱਠਾ ਕੀਤਾ ਹੋਇਆ ਹੈ, ਕਿ ਉਹ ਖੁੱਦ ਬਾਰੂਦ ਦੇ ਢੇਰ ਉੱਤੇ ਬੈਠ ਗਿਆ ਹੈ। ਕਦੀ ਵੀ ਇਕ ਚੰਗਿਆੜੀ ਪਾਕਿਤਾਨ ਲਈ ਤਬਾਹੀ ਦਾ ਕਾਰਨ ਬਣ ਸਕਦੀ ਹੈ।

ਜੇਕਰ ਪਾਕਿਸਤਾਨ ਦੇ ਹੁਕਮਰਾਨ ਸਿਆਣੇ ਹੁੰਦੇ ਤਾਂ ਭਾਰਤ ਨਾਲ ਦੁਸ਼ਮਣੀ ਦਾ ਰਸਤਾ ਛੱਡ ਕੇ ਦੋਸਤੀ ਦਾ ਰਸਤਾ ਅਪਣਾਉਂਦੇ। ਫਿਰ ਉਨ੍ਹਾਂ ਨੂੰ ਆਪਣਾ ਇੰਨਾ ਜ਼ਿਆਦਾ ਧੰਨ ਹਥਿਆਰ ਅਤੇ ਬਾਰੂਦ ਇਕੱਠਾ ਕਨ ਤੇ ਨਾ ਖਰਚਣਾ ਪੈਂਦਾ। ਉਸੀ ਪੈਸੇ ਨਾਲ ਪਾਕਿਸਤਾਨ ਦਾ ਵਿਕਾਸ ਕਰ ਸਕਦੇ ਸਨ। ਮੈਂ ਅਖੀਰ ਵਿੱਚ ਸਾਰੀ ਦੁਨੀਆਂ ਦੇ ਇਨਸਾਨਾਂ ਨੂੰ ਇੱਕ ਇਨਸਾਨ ਹੋਣ ਦੇ ਨਾਤੇ ਬੇਨਤੀ ਕਰਨਾ ਚਾਹਾਂਗਾ ਕਿ ਇਸ ਬਾਰੂਦ ਨੂੰ ਲੋਕ ਭਲਾਈ ਲਈ ਵਰਤਣ ਨਾ ਕਿ ਲੋਕ ਤਬਾਹੀ ਲਈ।

93161-33498

----- 0 -----

ਸਫਾ 31 ਦਾ ਬਾਕੀ

ਪ੍ਰੋਗਰਾਮ ਰੱਖੇ ਹਨ ਜਿਨ੍ਹਾਂ ਵਿੱਚ ਕਈ ਸਾਹਿਤਕਾਰਾਂ ਨੂੰ ਮੇਰੇ ਹੱਥੋਂ ਇਨਾਮ ਦਿਲਾਏ ਜਾਣੇ ਹਨ। ਸ਼ਾਮ ਨੂੰ ਇਕ ਸਕੂਲ ਵਿਚ ਕਵੀ ਦਰਬਾਰ ਹੈ ਜਿਸ ਵਿੱਚ ਮੈਂ ਮੁੱਖ ਮਹਿਮਾਨ ਵਜੋਂ ਸ਼ਿਰਕਤ ਕਰਨੀ ਹੈ। ਤੈਨੂੰ ਪਤਾ ਹੈ ਕਿ ਅੱਜ ਡਿਪਟੀ ਸੀ.ਐਮ. ਨੇ ਵੀ ਆਉਣਾ ਹੈ ਤੇ ਸਾਰੇ ਪ੍ਰੋਗਰਾਮ ਦੀ ਦੇਖ ਰੇਖ ਮੇਰੇ ਜ਼ਿੰਮੇ ਹੈ। ਹੁਣ ਤਾਂ ਸਮਾਂ ਹੀ ਨਹੀਂ ਮਿਲਦਾ। ਸਾਰਾ ਦਿਨ ਭੱਜ ਨੱਠ ਰਹਿੰਦੀ ਹੈ। ਸਵੇਰੇ ਸਵੇਰੇ ਹੀ ਫੋਨ ਆਉਣ ਲੱਗ ਜਾਂਦੇ ਹਨ ਮੇਰੇ ਕੋਲੋਂ ਸਮਾਂ ਲੈਣ ਲਈ। ਕਈ ਵਾਰੀ ਤਾਂ ਰੁਝੇਵਿਆਂ ਕਾਰਨ ਕਈ ਸਮਾਗਮਾਂ ਵਿਚ ਜਾ ਹੀ ਨਹੀਂ ਹੁੰਦਾ। ਪਿਛੇ ਜਿਹੇ ਪੰਜਾਬ ਸਰਕਾਰ ਨੇ ਭਾਸ਼ਾ ਸੰਬੰਧੀ ਬਣਾਈ ਕਮੇਟੀ ਦਾ ਮੈਨੂੰ ਚੇਅਰਮੈਨ ਬਣਾਇਆ ਹੈ ਤੇ ਕਨੇਡਾ ਵਿੱਚ ਹੋ ਰਹੀ ਵਿਸ਼ਵ ਪੰਜਾਬੀ ਕਾਨਫਰੰਸ ਵਾਲਿਆਂ ਨੇ ਮੈਨੂੰ ਸੱਦਾ ਪੱਤਰ ਦੇ ਨਾਲ ਟਿਕਟ ਵੀ ਭੇਜੀ ਹੈ। ਬੱਸ ਹੁਣ ਤਾਂ ਸਾਵਣ ਮਾਂਹ ਦੀਆਂ ਝੜੀਆਂ ਲੱਗ ਗਈਆਂ ਨੇ। "ਅੱਛਾ ਹੈ ਅਮਰੀਕ" ਮੈ ਖੁਸ਼ ਹੁੰਦਿਆਂ ਕਿਹਾ। ਹੁਣ ਤਾਂ ਸਰਕਾਰ ਦੇ ਅਦਾਰਿਆਂ ਵੱਲੋਂ ਵੀ ਤੈਨੂੰ ਸਨਮਾਨਤ ਕਰਨ ਬਾਰੇ ਵਿਚਾਰਾਂ ਹੋ ਰਹੀਆਂ ਹਨ। ਭਾਸ਼ਾ ਵਿਭਾਗ ਅਤੇ ਦਿੱਲੀ ਪੰਜਾਬੀ ਸਾਹਿਤ ਅਕਾਦਮੀ ਨੇ ਵੀ ਤੇਰੇ ਨਾਂ ਦੀ ਸਿਫਾਰਸ਼ ਕੀਤੀ ਹੈ।

ਮੈਂ ਬੇਅੰਤ ਦਾ ਧੰਨਵਾਦ ਕੀਤਾ ਜਿਸ ਨੇ ਮੈਨੂੰ ਸੰਸਾਰਕ ਗੁਣਾਂ ਤੋਂ ਜਾਣੂੰ ਕਰਵਾ ਕੇ ਮੇਰਾ ਜੀਵਣ ਪੰਧ ਰੁਸ਼ਨਾਇਆ, ਨਹੀਂ ਤਾਂ ਮੇਰੇ ਲਈ ਘਰ ਬੈਠ ਕੇ ਝੂਰਨ ਤੋਂ ਸਿਵਾ ਹੋਰ ਕੁੱਝ ਨਹੀਂ ਸੀ ਹੋਣਾ।

9463327557

# ਜਦੋਂ ਮਾਨ ਸਨਮਾਨਾਂ ਦੀਆਂ ਝੜੀਆਂ ਲੱਗੀਆਂ

ਡਾ. ਸ.ਸ. ਅਰਸ਼ੀ

ਪਿਛਲੇ ਸਾਲ ਅਮਰੀਕ ਸਿੰਘ ਯੂਨੀਵਰਸਿਟੀ ਤੋਂ ਐਮ.ਏ . ਕਰਕੇ ਆਇਆ ਸੀ। ਸਾਰਾ ਦਿਨ ਘਰ ਵਿੱਚ ਵਿਹਲਾ ਬੈਠਾ ਪਲਸੱਟੇ ਮਾਰਦਾ ਰਹਿੰਦਾ। ਸਭ ਪਾਸੇ ਯਤਨ ਕੀਤੇ, ਕਿੱਧਰੇ ਵੀ ਰੁਜ਼ਗਾਰ ਦਾ ਸਾਧਨ ਨਾ ਬਣਿਆ। ਆਖਰ ਦਿਲ ਮਸੋਸ ਕੇ ਰਹਿ ਗਿਆ ਤੇ ਝੂਰਦਾ ਹੀ ਰਹਿੰਦਾ।

ਇਕ ਦਿਨ ਗੱਲਬਾਤ ਦੇ ਦੌਰਾਨ ਮੇਰੇ ਅੱਗੇ ਫਿਸ ਪਿਆ ਤੇ ਕਹਿਣ ਲੱਗਾ, "ਬੇਅੰਤ, ਮੈਂ ਬਹੁਤ ਪਰੇਸ਼ਾਨ ਹਾਂ। ਘਰ ਵਾਲੇ ਤੇ ਦੋਸਤ ਮਿੱਤਰ ਮੈਨੂੰ ਵਿਹਲੜ ਸਮਝ ਕੇ ਨਫਰਤ ਕਰਦੇ ਹਨ। ਮੈਂ ਕਿਸੇ ਰਿਸ਼ਤੇਦਾਰ ਜਾਂ ਦੋਸਤ ਕੋਲ ਵੀ ਨਹੀਂ ਜਾਂਦਾ। ਆਖਰ ਇਹ ਜ਼ਿੰਦਗੀ ਦੇ ਪਲ ਕਿਵੇਂ ਬੀਤਣਗੇ?"

ਮੈਨੂੰ ਅਮਰੀਕ ਬਾਰੇ ਸੋਚ ਕੇ ਉਸ ਤੇ ਤਰਸ ਆਉਂਦਾ ਤੇ ਮੈਂ ਉਸ ਬਾਰੇ ਸੋਚਦਾ ਰਹਿੰਦਾ ਸਾਂ। ਉਮਰ ਵਿਚ ਉਹ ਮੇਰਾ ਹਾਣੀ ਸੀ ਅਤੇ ਸਾਡੇ ਘਰ ਵੀ ਨੇੜੇ-ਨੇੜੇ ਸਨ। ਅਸੀਂ ਇਕ ਦੂਸਰੇ ਨੂੰ ਮਿਲ ਕੇ ਖੁਲ੍ਹੀਆਂ ਗੱਲਾਂ ਕਰਦੇ ਅਤੇ ਨਿਸੰਗ ਦਿਲ ਦੀ ਭੜਾਸ ਕੱਢਦੇ। ਮੇਰੇ ਦਿਮਾਗ ਵਿਚ ਇਕ ਫੁਰਨਾ ਫੁਰਿਆ ਤੇ ਮੈਂ ਅਮਰੀਕ ਨਾਲ ਸਾਂਝਾ ਕੀਤਾ। ਮੈਂ ਕਿਹਾ, 'ਅਮਰੀਕ ਤੂੰ ਆਪਣੀ ਪੜ੍ਹਾਈ ਸਮੇਂ ਕਵਿਤਾ ਨੂੰ ਵੀ ਮੂੰਹ ਮਾਰਦਾ ਰਿਹਾ ਹੈਂ ਅਤੇ ਲੇਖ ਆਦਿ ਵੀ ਲਿਖ ਲੈਂਦਾ ਹੈਂ, ਤੇਰੀ ਸਾਹਿਤਕ ਰੁੱਚੀ ਵੀ ਹੈ। ਤੂੰ ਆਪਣੀਆਂ ਕਵਿਤਾਵਾਂ, ਕਹਾਣੀਆਂ ਤੇ ਲੇਖ ਆਦਿ ਅਖਬਾਰਾਂ ਅਤੇ ਰਸਾਲਿਆਂ ਨੂੰ ਭੇਜ ਕੇ ਛਪਵਾਇਆ ਕਰ। ਇਸ ਨਾਲ ਤੇਰਾ ਨਾਂ ਵੀ ਹੋਵੇਗਾ ਅਤੇ ਪੈਸੇ ਵੀ ਮਿਲ ਜਾਇਆ ਕਰਨਗੇ, ਤੂੰ ਰੁੱਝਿਆ ਵੀ ਰਹੇਗਾਂ।' ਮੇਰੀ ਗੱਲ ਸੁਣ ਕੇ ਅਮਰੀਕ ਮੁਸਕਣੀ ਹਾਸਾ ਹੱਸਦਿਆਂ ਕਹਿਣ ਲੱਗਾ, "ਮੈਂ ਜਦੋਂ ਕਦੇ ਵੀ ਆਪਣੀ ਕਵਿਤਾ ਜਾਂ ਲੇਖ ਕਿਸੇ ਅਖਬਾਰ ਜਾਂ ਰਸਾਲੇ ਨੂੰ ਭੇਜਦਾ ਹਾਂ ਤਾਂ ਉਸ ਉੱਤੇ ਅਸੀਂ ਇਸ ਨੂੰ ਛਾਪਣ ਤੋਂ ਅਸਮਰੱਥ ਹਾਂ ਦੀ ਚਿੱਟ ਲਗਾ ਕੇ ਵਾਪਸ ਭੇਜ ਦਿੰਦੇ ਹਨ ਅਤੇ ਮੇਰੀਆਂ ਟਿਕਟਾਂ ਦੇ ਲੱਗੇ ਪੈਸੇ ਵੀ ਵਿਅਰਥ ਵਿਚ ਚਲੇ ਜਾਂਦੇ ਹਨ। ਜਿਤਨੀ ਦੇਰ ਤੁਹਾਨੂੰ ਕੋਈ ਜਾਣਦਾ ਨਾ ਹੋਵੇ ਜਾਂ ਕੋਈ ਸਿਫਾਰਸ਼ ਨਾ ਹੋਵੇ ਤਾਂ ਰਚਨਾਵਾਂ ਵੀ ਨਹੀਂ ਛੱਪਦੀਆਂ।"

ਮੈਂ ਕਿਹਾ, "ਅਮਰੀਕ ਤੂੰ ਠੀਕ ਹੀ ਕਿਹਾ ਹੈ। ਤੈਨੂੰ ਕੁੱਝ ਹਿੰਮਤ ਕਰਨੀ ਪਵੇਗੀ। ਕੁੱਝ ਪ੍ਰਸਿੱਧ ਸਾਹਿਤਕ ਸੰਸਥਾਵਾਂ ਦੇ ਪ੍ਰਧਾਨਾਂ ਨਾਲ ਯਾਰੀ ਲਾ। ਉਨ੍ਹਾਂ ਨੂੰ ਕਦੇ ਖਾਣੇ ਤੇ ਜਾਂ ਪਾਰਟੀ ਤੇ ਬੁਲਾਵਾ ਭੇਜ। ਕਿਸੇ ਇਕ ਪਰਧਾਨ ਨੂੰ ਆਪਣੇ ਵੱਲੋਂ ਹੀ ਸਾਹਿਤ ਸਭਾ ਦੇ ਪ੍ਰੋਗਰਾਮ ਵਿਚ ਸਨਮਾਨਤ ਹੋਣ ਲਈ ਸਾਰਾ ਖਰਚਾ ਦੇ। ਇਸ ਤਰ੍ਹਾਂ ਤੇਰੀ ਪ੍ਰਸਿੱਧੀ ਵੀ ਹੋਵੇਗੀ ਤੇ ਤੇਰਾ ਕੰਮ ਵੀ ਬਣ ਜਾਏਗਾ।"

ਅਮਰੀਕ ਦੇ ਇਹ ਗੱਲ ਬਹੁਤ ਪਸੰਦ ਆਈ। ਉਸ ਨੇ ਦੋ ਤਿੰਨ ਪ੍ਰਸਿੱਧ ਸਭਾਵਾਂ ਨਾਲ ਜਾਣ ਪਹਿਚਾਣ ਬਣਾਈ। ਉਨ੍ਹਾਂ ਦੇ ਸਿਰ ਕੱਢ ਮੈਬਰਾਂ ਨੂੰ ਆਪਣੇ ਨਾਲ ਗੰਢ ਕੇ ਖਾਣਾ ਪੀਣਾ ਸ਼ੁਰੂ ਕਰ ਦਿੱਤਾ। ਬਣਾਈ ਸਕੀਮ ਅਨੁਸਾਰ ਉਸ ਨੇ ਸਾਹਿਤ ਸਭਾ ਦੇ ਇਕ ਪ੍ਰੋਗਰਾਮ ਦਾ ਸਾਰਾ ਖਰਚਾ ਅਤੇ ਆਪਣੇ ਸਨਮਾਨ ਦਾ ਸਾਰਾ ਖਰਚਾ ਦੇਣਾ ਮੰਨਿਆਂ। ਸਭ ਰਾਜ਼ੀ ਹੋ ਗਏ ਅਤੇ ਸਭਾ ਵਲੋਂ ਬਹੁਤ ਵੱਡਾ ਪ੍ਰੋਗਰਾਮ ਹੋਇਆ ਜਿਸ ਵਿਚ ਅਮਰੀਕ ਨੂੰ ਵੀ ਸਨਮਾਨਤ ਕੀਤਾ ਗਿਆ। ਹੋਰ ਸਭਾਵਾਂ ਨਾਲ ਮਿਲ ਕੇ ਅਮਰੀਕ ਨੇ ਆਪਣੇ ਵਲੋਂ ਖਰਚਾ ਕਰਕੇ ਵਾਹਵਾ ਖੱਟੀ। ਹੁਣ ਅਮਰੀਕ ਰਈਸਾਂ ਵਿਚ ਗਿਣਿਆਂ ਜਾਣ ਲੱਗਾ। ਅਮਰੀਕ ਨੇ ਹੋਰ ਅੱਗੇ ਵੱਧਦਿਆਂ ਜਾਣੇ ਪਹਿਚਾਣੇ ਮਿੱਤਰਾਂ ਤੋਂ ਆਪਣੇ ਬਾਰੇ ਲੇਖ ਲਿਖਵਾਏ ਜਿਨ੍ਹਾਂ ਨੂੰ ਸਾਹਿਤਕ ਸਭਾਵਾਂ ਵਿੱਚ ਪੜ੍ਹਿਆ ਜਾਂਦਾ। ਉਨ੍ਹਾਂ ਦੀਆਂ ਕਾਪੀਆਂ ਅਖਬਾਰਾਂ ਨੂੰ ਭੇਜੀਆਂ ਜਾਂਦੀਆਂ ਤੇ ਅਮਰੀਕ ਦੀ ਫੋਟੋ ਨਾਲ ਖਬਰਾਂ ਛਪਣ ਲੱਗੀਆਂ। ਹੌਲੀ ਹੌਲੀ ਉਸ ਦੇ ਨਾਂ ਦੀ ਚਰਚਾ ਸਭ ਪਾਸੇ ਹੋਣ ਲੱਗ ਪਈ। ਅਮਰੀਕ ਦਾ ਕਈ ਅਖਬਾਰਾਂ ਤੇ ਰਸਾਲਿਆਂ ਦੇ ਸੰਪਾਦਕਾਂ ਨਾਲ ਖਾਣ-ਪੀਣ ਹੋ ਗਿਆ। ਡਿਨਰ ਪਾਰਟੀਆਂ ਤੇ ਮੁਰਗੇ ਤੇ ਵਿਸਕੀਆਂ ਉੱਡਣ ਲੱਗੇ ।

ਇਕ ਦਿਨ ਮੈਂ ਉਸ ਨੂੰ ਮਿਲਣ ਘਰ ਗਿਆ। ਉਹ ਬਹੁਤ ਖੁਸ਼ ਸੀ ਤੇ ਛੇਤੀ ਛੇਤੀ ਤਿਆਰ ਹੋ ਰਿਹਾ ਸੀ। ਮੈਂ ਪੁਛਿਆ, ਅੱਜ ਸਵੇਰੇ ਸਵੇਰੇ ਕਿੱਧਰ ਦੀ ਤਿਆਰੀ ਹੈ? ਕਹਿਣ ਲੱਗਾ, ਬੇਅੰਤ, ਅੱਜ ਸਵੇਰੇ ਦੋ ਸਾਹਿਤ ਸਭਾਵਾਂ ਦੇ

ਬਾਕੀ ਸਫਾ 30 'ਤੇ

# ਮਾਂ ਬਾਪ ਦੀ ਸੇਵਾ – ਸਭ ਤੋਂ ਮਿੱਠਾ ਮੇਵਾ

ਇ: ਜਸਵੰਤ ਸਿੰਘ

ਸਿੱਖ ਸਭਿਆਚਾਰ ਵਿੱਚ ਸੇਵਾ ਤੇ ਸਿਮਰਨ ਨੂੰ ਬਹੁਤ ਉੱਚਾ ਦਰਜਾ ਦਿੱਤਾ ਗਿਆ ਹੈ । ਮਨੁੱਖੀ ਜੀਵਨ ਦੇ ਇਹ ਦੋ ਐਸੇ ਪਹਿਲੂ ਹਨ ਜਿਨ੍ਹਾਂ ਤੇ ਅਮਲ ਕਰਨਾ ਹਰ ਇਨਸਾਨ ਦਾ ਇਖਲਾਕੀ ਫਰਜ਼ ਬਣਦਾ ਹੈ, ਪਰ ਬਦਲਦੇ ਹਾਲਾਤ ਅਨੁਸਾਰ ਸੇਵਾ ਦੀ ਸੱਚੀ ਭਾਵਨਾ ਅਲੋਪ ਹੁੰਦੀ ਜਾ ਰਹੀ ਹੈ । ਜੇਕਰ ਕੋਈ ਮਾਂ ਬਾਪ ਦੀ ਸੇਵਾ ਕਰਦਾ ਵੀ ਹੈ ਤਾਂ ਉਸ ਪਿੱਛੇ ਵੀ ਕਈ ਇੱਛਾਵਾਂ ਛੁਪੀਆਂ ਹੁੰਦੀਆਂ ਹਨ, ਜਾਂ ਫਿਰ ਇਹ ਸੇਵਾ ਕਿਸੇ ਭੈ ਜਾਂ ਮਜਬੂਰੀ ਵਿੱਚ ਕੀਤੀ ਜਾਂਦੀ ਹੈ । ਸੱਚ ਦਾ ਹੋਰ ਵਿਸ਼ਲੇਸ਼ਨ ਕੀਤਾ ਜਾਏ ਤਾਂ ਤੱਥ ਇਹ ਉਜਾਗਰ ਹੁੰਦਾ ਹੈ ਕਿ ਅੱਜਕਲ੍ਹ ਮਾਂ ਬਾਪ ਅਤੇ ਬਜ਼ੁਰਗਾਂ ਦੀ ਸੇਵਾ ਉਨ੍ਹਾਂ ਤੋਂ ਮਿਲਣ ਵਾਲੀ ਜਾਇਦਾਦ ਤੇ ਨਿਰਭਰ ਹੁੰਦੀ ਜਾ ਰਹੀ ਹੈ । ਮਜਬੂਰੀ 'ਚ ਕੀਤੀ ਸੇਵਾ ਨਾਲ ਮਾਂ ਬਾਪ ਦੀ ਜਾਇਦਾਦ ਅਤੇ ਧਨ-ਦੌਲਤ ਤਾਂ ਪ੍ਰਾਪਤ ਹੋ ਜਾਂਦੇ ਹਨ, ਪਰ ਸੇਵਾ ਦਾ ਸੁੱਖ ਤਾਂ ਨਿਸ਼ਕਾਮ ਸੇਵਾ ਨਾਲ ਹੀ ਮਿਲ ਸਕਦਾ ਹੈ ।

ਮਨੁੱਖ ਦਾ ਜੀਵਨ ਤਿੰਨ ਅਵਸਥਾਵਾਂ – ਬਚਪਨ, ਜਵਾਨੀ ਅਤੇ ਬੁਢਾਪੇ ਵਿੱਚ ਵਿਚਰਦਾ ਹੋਇਆ ਪਰਮਾਤਮਾ ਦੇ ਬਖਸ਼ੇ ਹੋਏ ਸਵਾਸ ਪੂਰੇ ਕਰਕੇ ਸਮਾਪਤ ਹੋ ਜਾਂਦਾ ਹੈ । ਬਚਪਨ ਵਿੱਚ ਬੱਚੇ ਦੀ ਸੰਭਾਲ ਮਾਂ ਬਾਪ ਕਰਦੇ ਹਨ ਅਤੇ ਇਸ ਦੀ ਸਰੀਰਕ ਖੁਰਾਕ ਮਾਂ ਦੇ ਦੁੱਧ ਤੋਂ ਸ਼ੁਰੂ ਹੁੰਦੀ ਹੈ । ਮਾਂ ਬਾਪ ਬੱਚੇ ਦਾ ਪਾਲਣ-ਪੋਸ਼ਣ ਬੜੇ ਚਾਅ ਨਾਲ ਕਰਦੇ ਹਨ ਅਤੇ ਆਸਾਂ ਉਮੀਦਾਂ ਦੀ ਪੰਡ ਬੰਨ੍ਹ ਲੈਂਦੇ ਹਨ ਕਿ ਬੱਚੇ ਉਨ੍ਹਾਂ ਦੇ ਬਢਾਪੇ ਦਾ ਸਹਾਰਾ ਬਣਨਗੇ । ਜਿਵੇਂ ਬੱਚਿਆਂ ਨੂੰ ਸੇਵਾ ਸੰਭਾਲ ਦੀ ਲੋੜ ਹੁੰਦੀ ਹੈ ਉਵੇਂ ਹੀ ਬੁਢਾਪੇ ਵਿੱਚ ਬਜ਼ੁਰਗਾਂ ਨੂੰ ਸੇਵਾ ਸੰਭਾਲ ਦੀ ਲੋੜ ਹੁੰਦੀ ਹੈ । ਬੁਢਾਪੇ ਵਿੱਚ ਸਰੀਰ ਕਮਜ਼ੋਰ ਹੋ ਜਾਂਦਾ ਹੈ ਅਤੇ ਇਨਸਾਨ ਦਾ ਸਭਾਉ ਤੇ ਹੋਰ ਖਾਣ ਪੀਣ ਅਤੇ ਬੋਲਣ ਦੀਆਂ ਆਦਤਾਂ ਵੀ ਬੱਚੇ ਵਾਂਗ ਹੋ ਜਾਂਦੀਆਂ ਹਨ । ਸ਼ੁਰੂ ਵਿੱਚ ਜਿਵੇਂ ਬੱਚਾ ਅਬੋਧ ਹੁੰਦਾ ਹੈ ਉਵੇਂ ਹੀ ਅੰਤ ਵਿੱਚ ਬਜ਼ੁਰਗ ਵੀ ਅਬੋਧ ਹੋ ਜਾਂਦੇ ਹਨ। ਕਈ ਵੇਰ ਬਜ਼ੁਰਗ ਵੀ ਬੱਚਿਆਂ ਦੀ ਤਰ੍ਹਾਂ ਗੰਦਗੀ ਨਾਲ ਲਿਬੜੇ ਰਹਿੰਦੇ ਹਨ ਅਤੇ ਬੱਚਿਆਂ ਵਾਂਗ ਊਟ-ਪਟਾਂਗ ਬੋਲ ਛੱਡਦੇ ਹਨ । ਇਹ ਦਿਨ ਸਭ ਤੇ ਆਉਂਣੇ ਹਨ, ਇਸ ਲਈ ਜਿਵੇਂ ਅਸੀ ਆਪਣੇ ਬੱਚਿਆਂ ਦੇ ਨੰਗ-ਨੰਗੇਜ਼ ਅਤੇ ਉਨ੍ਹਾਂ ਦੇ ਗਲਤ ਬੋਲਾਂ ਨੂੰ ਗੌਲਦੇ ਨਹੀਂ, ਇਵੇਂ ਹੀ ਸਾਨੂੰ ਬਜ਼ੁਰਗਾਂ ਨਾਲ ਵਤੀਰਾ ਕਰਨਾ ਚਾਹੀਦਾ ਹੈ ਅਤੇ ਮਾਂ ਬਾਪ ਤੇ ਬਜ਼ੁਰਗਾਂ ਦੀ ਸੇਵਾ ਆਪਣਾ ਇਨਸਾਨੀ ਫ਼ਰਜ ਸਮਝਕੇ ਕਰਨੀ ਚਾਹੀਦੀ ਹੈ ।

ਗੁਰਮਤਿ ਵਿੱਚ ਬੁਢਾਪੇ ਦੀ ਮਾਨਸਿਕ ਪੱਖੋਂ ਕੋਈ ਸਮੱਸਿਆ ਨਹੀਂ ਹੁੰਦੀ। ਗੁਰਮਤਿ ਅਨੁਸਾਰ ਜੀਵਨ ਜਿਉਣ ਵਾਲੇ ਮਨੁੱਖ ਜਵਾਨੀ ਵੇਲੇ ਗੁਰਬਾਣੀ ਪਹਾੜਿਆਂ ਦੀ ਤਰ੍ਹਾਂ ਯਾਦ ਕਰਦੇ, ਵਿਚਾਰਦੇ ਅਤੇ ਉਸ ਤੇ ਅਮਲ ਕਰਦੇ ਹਨ, ਜਿਸ ਨਾਲ ਉਨ੍ਹਾਂ ਦੀ ਆਤਮਕ ਖੁਰਾਕ ਪੂਰੀ ਹੁੰਦੀ ਹੈ । ਅੰਤ ਬੁਢਾਪੇ ਵੇਲੇ ਜਦੋਂ ਉਨ੍ਹਾਂ ਦੀਆਂ ਅੱਖਾਂ ਅਤੇ ਕੰਨ ਕੰਮ ਨਹੀਂ ਕਰਦੇ ਤਾਂ ਉਹ ਯਾਦ ਕੀਤੀ ਗੁਰਬਾਣੀ ਦੇ ਆਸਰੇ ਆਪਣੀ ਖੁਰਾਕ ਦੀ ਪੂਰਤੀ ਕਰਕੇ ਆਪਣੇ ਬੁਢਾਪੇ ਦਾ ਸਮਾਂ ਵੀ ਅਨੰਦ ਨਾਲ ਗੁਜ਼ਾਰਦੇ ਹਨ, ਪਰ ਸਰੀਰਕ ਖੁਰਾਕ ਅਤੇ ਬਾਕੀ ਜੀਵਨ ਲੋੜਾਂ ਲਈ ਬੱਚਿਆਂ ਤੇ ਹੀ ਨਿਰਭਰ ਕਰਨਾ ਪੈਂਦਾ ਹੈ । ਗੁਰਮੁੱਖ ਬੰਦਿਆਂ ਦੇ ਜੀਵਨ ਵਿੱਚ ਬੁਢਾਪੇ ਦਾ ਅਸਰ ਘੱਟ ਹੁੰਦਾ ਹੈ । ਗੁਰਬਾਣੀ ਦਾ ਫ਼ੁਰਮਾਣ ਹੈ –

*ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ ॥*
*ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ॥*
*ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ ॥*
*ਤਿਨਾ ਨਦਰਿ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ ॥44॥*

(ਪੰਨਾ-1418)

ਜਿਹੜਾ ਮਨੁੱਖ ਆਪਣੀ ਜੀਵਨ ਪ੍ਰਕਿਰਿਆ ਨੂੰ ਗੁਰਮਤਿ ਅਨੁਸਾਰ ਢਾਲਦਾ ਹੈ ਉਸ ਦੇ ਬੱਚਿਆਂ ਦੇ ਸੰਸਕਾਰ ਵੀ ਸੇਵਾ ਸਿਮਰਨ ਦੇ ਰੰਗ ਵਿੱਚ ਰੰਗੇ ਜਾਂਦੇ ਹਨ ਅਤੇ ਐਸੇ ਬੱਚੇ ਹੀ ਆਪਣੇ ਮਾਂ ਬਾਪ ਦੇ ਬੁਢਾਪੇ ਦਾ ਸਹਾਰਾ ਬਣਦੇ ਹਨ ।

ਸਿੱਖ ਇਤਿਹਾਸ ਵਿੱਚ ਭਗਤ ਪੂਰਨ ਸਿੰਘ ਜੀ ਦੀ ਨਿਸ਼ਕਾਮ ਸੇਵਾ ਇੱਕ ਅਦੁੱਤੀ ਮਿਸਾਲ ਹੈ, ਜਿਨ੍ਹਾਂ ਨੇ ਲਾਵਾਰਸ ਅਪਾਹਜ਼ਾਂ ਦੀ ਸੇਵਾ ਕਰਕੇ ਲੜਖੜਾਂਦੇ ਮਨੁੱਖੀ ਜੀਵਨ ਨੂੰ ਸਹਾਰਾ ਦਿੱਤਾ । ਅਗਰ ਭਗਤ ਪੂਰਨ ਸਿੰਘ ਜੀ ਲਾਵਾਰਸ ਅਪਾਹਜ਼ਾਂ ਦਾ ਟੱਟੀ-ਪਿਸ਼ਾਬ ਆਪ ਸਾਫ ਕਰ ਸਕਦੇ ਹਨ ਤਾਂ ਅਸੀਂ ਬਹੁਤ ਸਾਰੇ ਆਪਣੇ ਬਜ਼ੁਰਗਾਂ ਦੀ ਜਾਇਦਾਦ ਦੇ ਵਾਰਸ ਹੋ ਕੇ ਵੀ ਉਨ੍ਹਾਂ ਦੀ ਸੇਵਾ ਸੰਭਾਲ ਕਿਉਂ ਨਹੀਂ ਕਰ ਸਕਦੇ ? ਸਮੁੱਚੇ ਸਮਾਜ ਅੱਗੇ ਇਹ ਇੱਕ

ਗੰਭੀਰ ਸਵਾਲ ਹੈ ਜਿਸ ਦਾ ਉੱਤਰ ਅਮਲੀ ਰੂਪ ਵਿੱਚ ਸਾਰੇ ਸਮਾਜ ਅਤੇ ਵਿਸ਼ੇਸ਼ ਕਰਕੇ ਅੱਜ ਦੀ ਨੌਜਵਾਨ ਪੀੜ੍ਹੀ ਨੂੰ ਦੇਣਾ ਹੀ ਹੋਵੇਗਾ ਜਿਹੜੇ ਆਪਣੇ ਬਜ਼ੁਰਗਾਂ ਨੂੰ ਬਿਰਧ ਆਸ਼ਰਮ ਵਿੱਚ ਭੇਜ ਕੇ ਆਪ ਤੀਰਥਾਂ ਤੇ ਨਹਾਉਂਦੇ ਫਿਰਦੇ ਹਨ। ਐਸੇ ਮਹਾਂਦਾਨੀ ਵੀ ਹਨ ਜਿਹੜੇ ਧਾਰਮਿਕ ਅਸਥਾਨਾਂ ਤੇ ਜਾ ਕੇ ਆਪਣੀ ਵਾਹ-ਵਾਹ ਖੱਟਣ ਦੇ ਮਨੋਰਥ ਨਾਲ ਲੰਗਰ ਅਤੇ ਮਿੱਠੇ ਪਾਣੀ ਦੀਆਂ ਸ਼ਬੀਲਾਂ ਲਗਾਉਂਦੇ ਹਨ, ਪਰ ਆਪਣੇ ਬੁੱਢੇ ਮਾਂ ਬਾਪ ਨੂੰ ਖਿੜੇ ਮੱਥੇ ਤੇ ਰੋਟੀ-ਪਾਣੀ ਨਹੀਂ ਦੇ ਸਕਦੇ। ਮਾਪੇ ਹੁਸਨ ਜਵਾਨੀ ਬਾਰ ਬਾਰ ਨਹੀਂ ਮਿਲਦੇ, ਜੇ ਅਸੀਂ ਜਵਾਨੀ ਵਿੱਚ ਵੀ ਆਪਣੇ ਮਾਂ ਬਾਪ ਦੀ ਸੇਵਾ ਸੰਭਾਲ ਨਹੀਂ ਕਰਦੇ ਤਾਂ ਇਸ ਦਾ ਅਨੁਕੂਲ ਅਸਰ ਸਾਡੇ ਬੱਚਿਆਂ ਤੇ ਵੀ ਜ਼ਰੂਰ ਪਵੇਗਾ, ਫਲਸਰੂਪ ਸਾਡੇ ਬੱਚੇ ਵੀ ਸਾਡੇ ਬੁਢਾਪੇ ਦੀ ਸੇਵਾ ਸੰਭਾਲ ਕਰਨ ਤੋਂ ਕੰਨੀ ਕਤਰਾਉਣਗੇ। ਇਸ ਲਈ ਮਾਂ ਬਾਪ ਦੀ ਸੱਚੀ ਤੇ ਨਿਸ਼ਕਾਮ ਸੇਵਾ ਕਰਕੇ ਹੀ ਅਸੀਂ ਮਿੱਠੇ ਫਲ ਦੀ ਪ੍ਰਾਪਤੀ ਕਰ ਸਕਦੇ ਹਾਂ। ਜਿਸ ਨੇ ਆਪਣੇ ਮਾਂ ਬਾਪ ਦੀ ਸੇਵਾ ਕੀਤੀ, ਸਮਝ ਲਓ ਉਸ ਨੇ ਤੀਰਥਾਂ 'ਤੇ ਜਾ ਕੇ ਪੁੰਨ-ਦਾਨ ਕਰ ਲਿਆ। ਗੁਰੂ ਅਰਜਨ ਦੇਵ ਜੀ ਸੇਵਾ ਦੀ ਮਹੱਤਤਾ ਨੂੰ ਦਰਸਾਉਂਦਿਆਂ ਫੁਰਮਾਉਂਦੇ ਹਨ:

**ਸੇਵਾ ਕਰਤ ਹੋਇ ਨਿਹਕਾਮੀ॥**
**ਤਿਸ ਕਉ ਹੋਤ ਪਰਾਪਤਿ ਸੁਆਮੀ॥**

ਮੋ: 75892-64221

---




ਡੀ.ਸੀ. ਨੇ ਜਨਤਾ ਦੀਆਂ ਸ਼ਿਕਾਇਤਾਂ ਸੁਣਨ ਲਈ ਦਰਬਾਰ ਲਾਇਆ ਹੋਇਆ ਸੀ। ਨਾਲ ਦੇ ਪਿੰਡਾਂ ਦੇ ਲੋਕ ਵਾਰੋ ਵਾਰੀ ਆਪੋ ਆਪਣੀਆਂ ਤਕਲੀਫ਼ਾਂ ਦੱਸੀ ਜਾਂਦੇ ਤੇ ਡੀ.ਸੀ. ਸਾਹਿਬ ਆਪਣੀ ਸੂਝ-ਬੂਝ ਨਾਲ ਉਨ੍ਹਾਂ ਦੀ ਤਸੱਲੀ ਕਰਵਾ-ਕਰਵਾ ਕੇ ਤੋਰੀ ਜਾਂਦੇ।

ਸਾਡੇ ਪਿੰਡ ਦੀ ਦਿਆਲੋ ਤਾਈ ਵੀ ਲੰਮੇ ਸਮੇਂ ਤੋਂ ਆਫ਼ਰੀ ਪਈ ਸੀ। ਮੇਰਾ ਝੱਗਾ ਖਿੱਚੀ ਜਾਵੇ ਕਿ ਮੈਨੂੰ ਵੀ ਡੀ.ਸੀ. ਕੋਲ ਲੈ ਜਾ, ਮੈਂ ਵੀ ਪਿਲਸਣ ਦਾ ਪਤਾ ਕਰ ਲੂੰਗੀ। ਜੈ ਖਾਣਿਆਂ ਨੇ ਹੁਣ ਫੇਰ ਕੱਟਤੀ।

ਮੈਨੂੰ ਤਾਈ ਦੇ ਸੁਭਾਅ ਦਾ ਖਾਸਾ ਪਤਾ ਸੀ ਬਈ ਇਹਨੇ ਕੋਈ ਸਿੱਧੀ ਪੱਧਰੀ ਗੱਲ ਨੀ ਕਰਨੀ। ਇੱਕ ਤਾਂ ਵਿਚਾਰੀ ਅਨਪੜ੍ਹ ਤੇ ਦੂਜਾ ਉਮਰੋਂ ਸਿਆਣੀ ਤੇ ਵਕਤ ਦੀ ਮਾਰੀ। ਤਕੜਾ ਜੇਰਾ ਕਰਕੇ ਮੈਂ ਜਕੋ ਤਕੀ ਵਿੱਚ ਤਾਈ ਨੂੰ ਡੀ.ਸੀ. ਸਾਹਿਬ ਕੋਲ ਲੈ ਗਿਆ। ਤਾਈ ਨੇ ਮੌਕਾ ਤਾੜ ਕੇ ਐਸੀਆਂ ਲਪੇਟ ਲਪੇਟ ਕੇ ਅਰਜ਼ੋਈਆਂ ਕਰੀਆਂ ਕਿ ਡੀ.ਸੀ. ਸਾਹਿਬ ਨੇ ਤਾਈ ਨੂੰ ਪੈਨਸ਼ਨ ਲਾਉਣ ਲਈ ਮੌਕੇ ਤੇ ਈ ਆਡਰ ਕਰਤੇ। ਤਾਈ ਦਾ ਅਸੀਸਾਂ ਦਿੰਦੀ ਦਿੰਦੀ ਦਾ ਗਲਾ ਭਰ ਆਇਆ। ਡੀ.ਸੀ. ਸਾਹਿਬ ਦੇ ਤੇਲ ਨਾਲ ਚੋਪੜੇ ਅੱਧ ਪਚੱਧੇ ਵਾਲਾਂ ਵਾਲੇ ਸਿਰ ਤੇ ਆਪਣੇ ਖੁਰਦਰੇ ਹੱਥ ਫੇਰਦਿਆਂ ਤਾਈ ਬੋਲੀ, "ਵੇ ਪੁੱਤ ਤੇਰੀ ਲੰਬੀ ਉਮਰ ਹੋਵੇ, ਤੇਰੇ ਬੱਚੇ ਜੀਣ, ਤੇਰੀ ਤਰੱਕੀ ਹੋਵੇ, ਵੇ ਰੱਬ ਕਰਕੇ ਤੂੰ ਪਟਵਾਰੀ ਲੱਗਜੇਂ।"

ਮੈਂ ਬੜੀ ਮੁਸ਼ਕਲ ਨਾਲ ਆਪਣੀ ਹਾਸੀ ਰੋਕਦਿਆਂ ਕਿਹਾ ਬੱਲੇ ਤਾਈ, "ਐਥੇ ਵੀ ਦੇ ਤਾ ਪੁੱਠਾ ਗੇੜਾ।"

**ਬਲਜੀਤ ਸਿੰਘ ਫਿਡਿਆਂਵਾਲਾ**
ਸਹਿ ਸੰਪਾਦਕ, 9888515261
singhbaljit6113@yahoo.in

ਗੁਰਮਤਿ ਅਤੇ ਸਾਇੰਸ ਦੇ ਇਸ ਅਜੋਕੇ ਯੁਗ ਵਿਚ

# ਅਕਾਲ ਪੁਰਖੁ ਆਪ ਹੀ ਇਸ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਹੈ ਤੇ ਸਮੇਟਣ ਵਾਲਾ ਹੈ

ਡਾ: ਸਰਬਜੀਤ ਸਿੰਘ

ਜਿਵੇਂ ਕਿਸੇ ਬਾਜ਼ੀਗਰ ਨੇ ਕਦੇ ਬਾਜ਼ੀ ਪਾ ਕੇ ਵਿਖਾਈ ਹੋਵੇ, ਉਹ ਕਈ ਕਿਸਮਾਂ ਦੇ ਰੂਪ ਤੇ ਭੇਖ ਵਿਖਾਂਦਾ ਹੈ, ਇਸੇ ਤਰ੍ਹਾਂ ਅਕਾਲ ਪੁਰਖੁ ਨੇ ਇਹ ਜਗਤ-ਤਮਾਸ਼ਾ ਰਚਿਆ ਹੋਇਆ ਹੈ, ਇਸ ਵਿਚ ਅਨੇਕਾਂ ਰੂਪ ਤੇ ਭੇਖ ਵਿਖਾ ਰਿਹਾ ਹੈ। ਜਦੋਂ ਅਕਾਲ ਪੁਰਖੁ ਆਪਣੀ ਇਹੈ ਜਗਤ ਰੂਪੀ ਨਕਲੀ ਸ਼ਕਲ ਉਤਾਰ ਕੇ ਖੇਡ ਦਾ ਖਿਲਾਰਾ ਰੋਕ ਦਿੰਦਾ ਹੈ, ਤਾਂ ਫਿਰ ਉਹ ਇਕ ਆਪ ਹੀ ਆਪ ਰਹਿ ਜਾਂਦਾ ਹੈ। ਅਕਾਲ ਪੁਰਖੁ ਦੇ ਸਰਗੁਣ ਰੂਪ ਵਿਚ ਅਨੇਕਾਂ ਹੀ ਰੂਪ ਦਿੱਸਦੇ ਰਹਿੰਦੇ ਹਨ, ਅਨੇਕਾਂ ਹੀ ਰੂਪ ਨਾਸ ਹੁੰਦੇ ਰਹਿੰਦੇ ਹਨ। ਇਹ ਕੋਈ ਨਹੀਂ ਦੱਸ ਸਕਦਾ, ਕਿ ਜੀਵ ਕਿੱਥੋਂ ਆਇਆ ਸੀ, ਤੇ, ਕਿੱਥੇ ਚਲਾ ਜਾਂਦਾ ਹੈ। ਪਾਣੀ ਤੋਂ ਅਨੇਕਾਂ ਲਹਿਰਾਂ ਉਠਦੀਆਂ ਹਨ ਤੇ ਮੁੜ ਪਾਣੀ ਵਿੱਚ ਰਲ ਜਾਂਦੀਆਂ ਹਨ। ਸੋਨੇ ਤੋਂ ਕਈ ਕਿਸਮਾਂ ਦੇ ਗਹਿਣੇ ਘੜੇ ਜਾਂਦੇ ਹਨ, ਪਰ ਉਹ ਅਸਲ ਵਿਚ ਸੋਨਾ ਹੀ ਹੁੰਦੇ ਹਨ। ਕਿਸੇ ਰੁੱਖ ਦਾ ਬੀ ਬੀਜ ਕੇ ਜੜ੍ਹਾਂ, ਤਣਾਂ, ਟਾਹਣੀਆਂ, ਪੱਤੇ, ਫੁੱਲ, ਫਲ, ਆਦਿਕ ਉਸ ਦੇ ਕਈ ਕਿਸਮਾਂ ਦਾ ਸਰੂਪ ਵੇਖਣ ਵਿਚ ਆ ਜਾਂਦੇ ਹਨ। ਰੁੱਖ ਦੇ ਫਲ ਪੱਕਣ ਤੇ ਉਹੀ ਪਹਿਲੀ ਕਿਸਮ ਦੇ ਬੀਜ ਬਣ ਜਾਂਦੇ ਹਨ, ਤਿਵੇਂ ਇਸ ਬਹੁ ਰੰਗੀ ਸੰਸਾਰ ਦਾ ਅਸਲਾ ਇਕ ਅਕਾਲ ਪੁਰਖੁ ਹੀ ਹੈ। ਜਦੋਂ ਬੱਦਲ ਆਉਂਦੇ ਹਨ ਤਾਂ ਇਹ ਆਕਾਸ਼ ਪਾਣੀ ਨਾਲ ਭਰੇ ਹੋਏ ਹਜ਼ਾਰਾਂ ਘੜਿਆਂ (ਬੱਦਲਾਂ) ਵਿੱਚ ਵੱਖ ਵੱਖ ਦਿੱਸਦਾ ਹੈ। ਜਦੋਂ ਘੜੇ ਟੁੱਟ ਜਾਂਦੇ ਹਨ, ਮੀਂਹ ਪੈ ਹਟਦਾ ਹੈ, ਤਾਂ ਇਹ ਬੱਦਲ ਸਾਫ ਹੋ ਜਾਂਦੇ ਹਨ, ਤੇ ਸਿਰਫ ਇਕੱਲਾ ਆਕਾਸ਼ ਦਿੱਸਦਾ ਰਹਿ ਜਾਂਦਾ ਹੈ। ਅਕਾਲ ਪੁਰਖੁ ਦੀ ਪੈਦਾ ਕੀਤੀ ਜੀਵਾਤਮਾ ਵਿੱਚ ਮਾਇਆ ਦੇ ਕਾਰਨ ਕਈ ਭਰਮ, ਲੋਭ, ਮੋਹ ਆਦਿਕ ਦੇ ਵਿਕਾਰ ਉੱਠਦੇ ਰਹਿੰਦੇ ਹਨ। ਜਦੋਂ ਇਹ ਸਾਰੇ ਭਰਮ ਮਿੱਟ ਜਾਂਦੇ ਹਨ, ਤਾਂ ਉਹੀ ਜੀਵਾਤਮਾ ਇਕ ਅਕਾਲ ਪੁਰਖੁ ਦਾ ਹੀ ਰੂਪ ਹੋ ਜਾਂਦੀ ਹੈ। ਅਕਾਲ ਪੁਰਖੁ ਆਪਣੇ ਨਿਰਗੁਣੁ ਸਰੂਪ ਵਿਚ ਕਿਸੇ ਨੂੰ ਦਿਖਾਈ ਨਹੀਂ ਦਿੰਦਾਂ ਹੈ, ਉਹ ਨਾਸ ਰਹਿਤ ਹੈ, ਤੇ ਉਸ ਦਾ ਕਦੇ ਅੰਤ ਨਹੀਂ ਹੁੰਦਾ ਹੈ। ਉਹ ਅਕਾਲ ਪੁਰਖੁ ਜੀਵਾਤਮਾ ਰੂਪ ਹੋ ਕੇ ਵੀ ਨਾ ਆਪ ਜੰਮਦਾ ਹੈ, ਨਾ ਆਪ ਮਰਦਾ ਹੈ। ਪੂਰੇ ਗੁਰੂ ਦੀ ਕਿਰਪਾ ਨਾਲ ਹਉਮੈ ਦੀ ਮੈਲ ਅੰਦਰੋਂ ਧੋਤੀ ਜਾ ਸਕਦੀ ਹੈ, ਫਿਰ ਮਨੁੱਖ ਦੀ ਉੱਚੀ ਆਤਮਕ ਅਵਸਥਾ ਬਣ ਜਾਂਦੀ ਹੈ, ਤੇ, ਉਸ ਨੂੰ ਇਹ ਜਗਤ, ਅਕਾਲ ਪੁਰਖੁ ਦਾ ਆਪਣਾ ਹੀ ਰੂਪ ਦਿੱਸਣ ਲਗ ਪੈਂਦਾ ਹੈ।

*ਰਾਗੁ ਸੂਹੀ ਮਹਲਾ ੫ ਘਰੁ ੧ ॥ ੴ ਸਤਿਗੁਰ ਪ੍ਰਸਾਦਿ ॥ ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥ ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥੧॥ ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥ ਕਤਹਿ ਗਇਓ ਉਹੁ ਕਤ ਤੇ ਆਇਓ ॥੧॥ ਰਹਾਉ ॥ ਜਲ ਤੇ ਊਠਹਿ ਅਨਿਕ ਤਰੰਗਾ ॥ ਕਨਿਕ ਭੂਖਨ ਕੀਨੇ ਬਹੁ ਰੰਗਾ ॥ ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ ਏਕੰਕਾਰਾ ॥੨॥ ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥ ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥੩॥ ਓਹੁ ਅਬਿਨਾਸੀ ਬਿਨਸਤ ਨਾਹੀ ॥ ਨਾ ਕੋ ਆਵੈ ਨਾ ਕੋ ਜਾਹੀ ॥ ਗੁਰਿ ਪੂਰੈ ਹਉਮੈ ਮਲੁ ਧੋਈ ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ ॥੪॥੧॥ (੭੩੬)*

ਸ੍ਰਿਸ਼ਟੀ ਰਚਨਾ ਹੋਣ ਤੋਂ ਪਹਿਲਾਂ, ਅਕਾਲ ਪੁਰਖੁ ਸਿਰਫ ਇਕੱਲਾ ਆਪ ਹੀ ਸੀ, ਤੇ ਉਸ ਨੇ ਹੀ ਇਹ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਆਪਣੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਵਿੱਚ ਆਪ ਹੀ ਵਿਆਪਕ ਹੈ। ਸਭ ਜੀਵਾਂ ਵਿਚ ਅਕਾਲ ਪੁਰਖੁ ਆਪ ਬੋਲ ਰਿਹਾ ਹੈ ਤੇ ਉਹ ਆਪ ਹੀ ਸੁਣਨ ਵਾਲਾ ਹੈ। ਅਕਾਲ ਪੁਰਖੁ ਜਿਸ ਤਰ੍ਹਾਂ ਚਾਹੁੰਦਾ ਹੈ, ਉਹ ਸ੍ਰਿਸ਼ਟੀ ਨੂੰ ਰਚਦਾ ਹੈ, ਤੇ ਆਪ ਹੀ ਜਗਤ ਨੂੰ ਆਪਣੇ ਵਿੱਚ ਸਮੇਟ ਲੈਂਦਾ ਹੈ। ਅਕਾਲ ਪੁਰਖੁ ਤੋਂ ਵੱਖਰਾ ਕੁੱਝ ਵੀ ਨਹੀਂ ਹੈ, ਉਸ ਨੇ ਆਪਣੇ ਹੁਕਮ ਰੂਪੀ ਧਾਗੇ ਵਿੱਚ ਸਾਰੇ ਜਗਤ ਨੂੰ ਪਰੋ ਕੇ ਰੱਖਿਆ ਹੈ। ਜਿਸ ਮਨੁੱਖ ਨੂੰ ਅਕਾਲ ਪੁਰਖੁ ਆਪ ਸੂਝ ਬਖ਼ਸ਼ਦਾ ਹੈ, ਉਹ ਮਨੁੱਖ ਅਕਾਲ ਪੁਰਖੁ ਦਾ ਸਦਾ ਥਿਰ ਰਹਿਣ ਵਾਲਾ ਨਾਮੁ ਹਾਸਲ ਕਰ ਲੈਂਦਾ ਹੈ।

*ਅਸਟਪਦੀ ॥ ਆਪਿ ਕਥੈ ਆਪਿ ਸੁਨਨੈਹਾਰੁ ॥ ਆਪਹਿ ਏਕੁ ਆਪਿ ਬਿਸਥਾਰੁ ॥ ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ ॥ ਆਪਨੈ ਭਾਣੈ ਲਏ ਸਮਾਏ ॥ (੨੯੨)*

ਅਕਾਲ ਪੁਰਖੁ ਆਪ ਹਸਤੀ ਵਾਲਾ ਹੈ, ਉਸ ਦੀ ਹੋਂਦ ਹੈ। ਭਾਵੇਂ ਅਸੀਂ ਅਕਾਲ ਪੁਰਖੁ ਨੂੰ ਆਪਣੀਆਂ ਅੱਖਾਂ ਨਾਲ ਨਹੀਂ ਵੇਖ ਸਕਦੇ ਹਾਂ, ਪਰ ਜੋ ਕੁਝ ਉਸ ਨੇ ਪੈਦਾ ਕੀਤਾ ਹੈ, ਤੇ ਸਾਡੇ ਆਸੇ ਪਾਸੇ ਹੋ ਰਿਹਾ ਹੈ, ਉਹ ਸਭ ਕੁਝ ਅਸੀਂ ਆਪਣੀਆਂ ਅੱਖਾਂ ਨਾਲ ਵੇਖ ਸਕਦੇ ਹਾਂ। ਇਸ ਲਈ ਅਕਾਲ ਪੁਰਖੁ ਆਪ ਹੋਂਦ ਵਾਲਾ ਹੈ ਤੇ ਉਹ ਸਭ ਵਿੱਚ ਵਿਆਪਕ ਹੈ, ਤੇ ਸਭ ਥਾਵਾਂ ਤੇ ਮੌਜੂਦ ਹੈ। ਇਸ ਬਾਰੇ ਵੀ ਕੋਈ ਭਰਮ ਭੁਲੇਖਾ ਨਹੀਂ ਕਿ ਸਾਰੀ ਸ੍ਰਿਸ਼ਟੀ, ਉਸ ਅਕਾਲ ਪੁਰਖੁ ਤੋਂ ਹੋਈ ਹੈ। ਜੇ ਉਸ ਦੀ ਰਜ਼ਾ ਹੋਵੇ ਤਾਂ ਜਗਤ ਦਾ ਪਸਾਰਾ ਕਰ ਦਿੰਦਾ ਹੈ, ਜੇ ਭਾਵੇ ਤਾਂ ਫਿਰ ਸਾਰੀ ਸ੍ਰਿਸ਼ਟੀ ਨੂੰ ਸਮੇਟ ਕੇ ਇਕ ਆਪ ਹੀ ਆਪ ਹੋ ਜਾਂਦਾ ਹੈ।

*ਆਪਿ ਸਤਿ ਕੀਆ ਸਭੁ ਸਤਿ ॥ ਤਿਸੁ ਪ੍ਰਭ ਤੇ ਸਗਲੀ ਉਤਪਤਿ ॥ ਤਿਸੁ ਭਾਵੈ ਤਾ ਕਰੇ ਬਿਸਥਾਰੁ ॥ ਤਿਸੁ ਭਾਵੈ ਤਾ ਏਕੰਕਾਰੁ ॥ (੨੯੪)*

ਜਦੋਂ ਅਕਾਲ ਪੁਰਖੁ ਨੇ ਆਪ ਜਗਤ ਦੀ ਖੇਡ ਰਚ ਦਿੱਤੀ, ਤਾਂ ਮਾਇਆ ਦੇ ਬੰਧਨ, ਅਹੰਕਾਰ, ਮੋਹ, ਭਰਮ ਭੁਲੇਖੇ, ਡਰ, ਦੁੱਖ ਸੁਖ, ਆਦਰ ਨਿਰਾਦਰ, ਪਾਪ ਪੁੰਨ, ਨਰਕ ਸੁਰਗ, ਘਰਾਂ ਦੇ ਧੰਧੇ, ਆਦਿ ਕਈ ਕਿਸਮ ਦੀਆਂ ਗੱਲਾਂ ਚੱਲ ਪਈਆਂ। ਅਕਾਲ ਪੁਰਖੁ ਆਪਣਾ ਤਮਾਸ਼ਾ ਕਰ ਕੇ ਆਪ ਹੀ ਵੇਖ ਰਿਹਾ ਹੈ। ਜਦੋਂ ਇਸ ਖੇਡ ਨੂੰ ਸਮੇਟਦਾ ਹੈ ਤਾਂ ਇਕ ਆਪ ਹੀ ਆਪ ਹੋ ਜਾਂਦਾ ਹੈ।

*ਆਪਨ ਖੇਲੁ ਆਪਿ ਕਰਿ ਦੇਖੈ ॥ ਖੇਲੁ ਸੰਕੋਚੈ ਤਉ ਨਾਨਕ ਏਕੈ ॥੭॥*

*(੨੯੧, ੨੯੨)*

ਇਹ ਜਗਤ ਸੂਤਰ ਦਾ ਧਾਗਾ ਸਮਝ ਲਵੋ, ਜਿਵੇਂ ਧਾਗੇ ਨੂੰ ਗੰਢਾਂ ਪਈਆਂ ਹੋਈਆਂ ਹੋਣ, ਸੰਸਾਰਕ ਜੀਵਾਂ ਨੂੰ ਮਾਇਆ ਦੇ ਮੋਹ ਦੀਆਂ ਦਸੇ ਪਾਸੇ ਗੰਢਾਂ ਪਈਆਂ ਹਨ, ਭਾਵ, ਮੋਹ ਵਿਚ ਫਸੇ ਜੀਵ ਦਸੇ ਪਾਸੇ ਖਿੱਚੇ ਜਾ ਰਹੇ ਹਨ। ਇਹ ਜਗਤ ਰਸਮੀ ਧਾਰਮਿਕ ਕਰਮ ਕਰਦਾ ਹੋਇਆ ਵੀ, ਮੋਹ ਦੀ ਭਟਕਣਾ ਵਿਚ ਇਤਨਾ ਖੁੰਝਿਆ ਹੋਇਆ ਹੈ, ਕਿ ਬਿਆਨ ਨਹੀਂ ਕੀਤਾ ਜਾ ਸਕਦਾ। ਅਨੇਕਾਂ ਜੀਵ ਇਹ ਰਸਮੀ ਧਾਰਮਿਕ ਕਰਮ ਕਾਂਡ ਕਰ ਕਰ ਕੇ ਹਾਰ ਗਏ, ਪਰੰਤੂ ਗੁਰੂ ਦੀ ਸ਼ਰਨ ਆਉਂਣ ਤੋਂ ਬਿਨਾ ਇਹ ਮੋਹ ਦੀ ਗੰਢਾਂ ਨਹੀਂ ਖੁਲ੍ਹਦੀਆਂ ਹਨ।

*ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ ॥ ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ ॥ ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ ॥੬॥ (੬੩੫)*

ਜਿਵੇਂ ਮਾਲਾ ਦੇ ਇਕੋ ਧਾਗੇ ਵਿਚ ਕਈ ਮਣਕੇ ਪਰੋਤੇ ਹੁੰਦੇ ਹਨ, ਤੇ, ਉਸ ਮਾਲਾ ਨੂੰ ਮਨੁੱਖ ਫੇਰਦਾ ਰਹਿੰਦਾ ਹੈ, ਤਿਵੇਂ ਜਗਤ ਦੇ ਸਾਰੇ ਹੀ ਜੀਵ ਮਣਕੇ, ਅਕਾਲ ਪੁਰਖੁ ਦੀ ਸੱਤਾ ਰੂਪ ਧਾਗੇ ਵਿਚ ਪਰੋਤੇ ਹੋਏ ਹਨ, ਸੰਸਾਰ ਚੱਕਰ ਦੀ ਇਹ ਮਾਲਾ ਕਈ ਤਰੀਕਿਆਂ ਨਾਲ, ਕਈ ਜੁਗਤੀਆਂ ਨਾਲ ਫਿਰਦੀ ਰਹਿੰਦੀ ਹੈ। ਜਦੋਂ ਅਕਾਲ ਪੁਰਖੁ ਆਪਣੀ ਸੱਤਾ ਰੂਪ ਧਾਗਾ ਇਸ ਜਗਤ ਮਾਲਾ ਵਿਚੋਂ ਖਿੱਚ ਲੈਂਦਾ ਹੈ, ਤਾਂ ਸਾਰੀ ਮਾਲਾ ਇਕੋ ਥਾਂ ਵਿਚ ਆ ਜਾਂਦੀ ਹੈ, ਸਾਰੀ ਸ੍ਰਿਸ਼ਟੀ ਇਕੋ ਅਕਾਲ ਪੁਰਖੁ ਵਿਚ ਹੀ ਲੀਨ ਹੋ ਜਾਂਦੀ ਹੈ। ਗੁਰੂ ਸਾਹਿਬ ਜੋਗੀਆਂ ਨੂੰ ਸਮਝਾ ਰਹੇ ਹਨ ਕਿ ਜੋਗੀਆਂ ਦੇ ਮਠ ਵਾਂਗ ਇਹ ਜਗਤ ਵੀ ਇਕ ਮਠ ਹੈ, ਚਾਰੇ ਜੁਗਾਂ ਵਿਚ ਭਾਵ ਸਦਾ ਤੋਂ ਹੀ ਇਹ ਜਗਤ ਮਠ ਇਕ ਅਕਾਲ ਪੁਰਖੁ ਦਾ ਹੀ ਬਣਾਇਆ ਹੋਇਆ ਹੈ। ਇਸ ਜਗਤ ਮਠ ਵਿਚ ਜੀਵ ਨੂੰ ਖੁਆਰ ਕਰਨ ਲਈ ਅਨੇਕਾਂ ਵਿਕਾਰ ਰੂਪੀ ਔਖੇ ਸਥਾਨ ਹਨ ਅਤੇ ਵਿਕਾਰਾਂ ਵਿਚ ਫਸੇ ਜੀਵਾਂ ਵਾਸਤੇ ਅਨੇਕਾਂ ਹੀ ਜੂਨਾਂ ਹਨ, ਜਿਨ੍ਹਾਂ ਵਿਚੋਂ ਜੀਵਾਂ ਨੂੰ ਲੰਘਣਾ ਪੈਂਦਾ ਹੈ, ਜਿਵੇਂ ਕਿਸੇ ਘਰ ਦੀ ਖਿੜਕੀ ਵਿਚੋਂ ਲੰਘੀਦਾ ਹੈ। ਜਦੋਂ ਕੋਈ ਮਨੁੱਖ ਅਕਾਲ ਪੁਰਖੁ ਦੇ ਦੇਸ ਦੀ ਭਾਲ ਕਰਦਾ ਕਰਦਾ, ਗੁਰੂ ਦੇ ਦਰ ਤੇ ਪਹੁੰਚਦਾ ਹੈ, ਤਾਂ ਅਕਾਲ ਪੁਰਖੁ ਦੇ ਚਰਨਾਂ ਵਿਚ ਜੁੜੇ ਉਸ ਮਨੁੱਖ ਨੂੰ ਅਕਾਲ ਪੁਰਖੁ ਦਾ ਘਰ ਲੱਭ ਪੈਂਦਾ ਹੈ। ਗੁਰੂ ਦੇ ਦਰ ਤੇ ਪਹੁੰਚ ਕੇ ਮਨੁੱਖ ਨੂੰ ਸਮਝ ਆ ਜਾਂਦੀ ਹੈ, ਕਿ ਹਰੇਕ ਹਿਰਦੇ ਵਿਚ ਅਕਾਲ ਪੁਰਖੁ ਦੀ ਚੇਤਨ ਸੱਤਾ ਦੀ ਸੁੰਦਰ ਕਿੰਗਰੀ ਵੱਜ ਰਹੀ ਹੈ। ਇਹ ਸੁੰਦਰ ਕਿੰਗਰੀ ਵੱਜਦੀ ਸੁਣ ਸੁਣ ਕੇ ਅਕਾਲ ਪੁਰਖੁ ਦੇ ਚਰਨਾਂ ਵਿਚ ਜੁੜੇ ਹੋਏ ਮਨੁੱਖ ਦੇ ਮਨ ਵਿਚ ਇਹ ਕਿੰਗਰੀ ਮਿੱਠੀ ਲੱਗਣ ਲੱਗ ਪੈਂਦੀ ਹੈ। ਫਿਰ ਉਸ ਮਨੁੱਖ ਨੂੰ ਅਕਾਲ ਪੁਰਖੁ ਦੀ ਖਲਕਤ ਨਾਲ ਪਿਆਰ ਪੈ ਜਾਂਦਾ ਹੈ ਤੇ ਉਸ ਦੀ ਰਜ਼ਾ ਵਿਚ ਚਲਣਾ ਚੰਗਾ ਲਗਦਾ ਹੈ।

*ਏਕੈ ਸੂਤਿ ਪਰੋਏ ਮਣੀਏ ॥ ਗਾਠੀ ਭਿਨਿ ਭਿਨਿ ਭਿਨਿ ਭਿਨਿ ਤਣੀਏ ॥ ਫਿਰਤੀ ਮਾਲਾ ਬਹੁ ਬਿਧਿ ਭਾਇ ॥ ਖਿੰਚਿਆ ਸੂਤੁ ਤ ਆਈ ਥਾਇ ॥੩॥ (੮੮੬)*

ਧਰਤੀ ਦੇ ਨੌ ਖੰਡ ਤੇ ਚਾਰ ਖਾਣੀਆਂ ਕਹੀਆਂ ਜਾਂਦੀਆਂ ਹਨ, ਪਰ ਕੁਦਰਤ ਵਿਚ ਕਰੋੜਾਂ ਹੀ ਖੰਡ ਤੇ ਖਾਣੀਆਂ ਹਨ, ਜਿਨ੍ਹਾਂ ਰਾਹੀਂ ਕਰੋੜਾਂ ਹੀ ਜੀਵ ਪੈਦਾ ਹੋਏ ਹਨ। ਕਰੋੜਾਂ ਹੀ ਆਕਾਸ਼ ਤੇ ਬ੍ਰਹਮੰਡ ਹਨ, ਜਿਨ੍ਹਾਂ ਵਿਚ ਕਰੋੜਾਂ ਹੀ ਜੀਵ ਹਨ ਤੇ ਕਰੋੜਾਂ ਹੀ ਪ੍ਰਾਣੀ ਪੈਦਾ ਹੋ ਰਹੇ ਹਨ। ਅਕਾਲ ਪੁਰਖੁ ਨੇ ਕਈ ਤਰੀਕਿਆਂ ਨਾਲ ਜਗਤ ਦੀ ਰਚਨਾ ਕੀਤੀ ਹੈ ਤੇ ਕਈ ਵਾਰੀ ਜਗਤ ਦੀ ਰਚਨਾ ਕੀਤੀ ਹੈ। ਫਿਰ ਇਸ ਨੂੰ ਸਮੇਟ ਕੇ ਸਦਾ ਇਕ ਆਪ ਹੀ ਆਪ ਹੋ ਜਾਂਦਾ ਹੈ। ਅਕਾਲ ਪੁਰਖੁ ਨੇ ਕਈ ਕਿਸਮਾਂ ਦੇ ਕਰੋੜਾਂ ਹੀ ਜੀਵ ਪੈਦਾ ਕੀਤੇ ਹੋਏ ਹਨ, ਜੋ ਅਕਾਲ ਪੁਰਖੁ ਤੋਂ ਪੈਦਾ ਹੋ ਕੇ ਫਿਰ ਉਸ ਵਿਚ ਲੀਨ ਹੋ ਜਾਂਦੇ ਹਨ। ਉਸ ਅਕਾਲ ਪੁਰਖੁ ਦਾ ਅੰਤ ਕੋਈ ਮਨੁੱਖ ਨਹੀਂ ਜਾਣਦਾ ਹੈ, ਕਿਉਂਕਿ ਉਸ ਅਕਾਲ ਪੁਰਖੁ ਵਰਗਾ ਉਹ ਆਪ ਹੀ ਆਪ ਹੈ।

***ਕਈ ਕੋਟਿ ਖਾਣੀ ਅਰੁ ਖੰਡ ॥ ਕਈ ਕੋਟਿ ਅਕਾਸ ਬ੍ਰਹਮੰਡ ॥ ਕਈ ਕੋਟਿ ਹੋਏ ਅਵਤਾਰ ॥ ਕਈ ਜੁਗਤਿ ਕੀਨੋ ਬਿਸਥਾਰ ॥ ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ ॥ ਕਈ ਕੋਟਿ ਕੀਨੇ ਬਹੁ ਭਾਤਿ ॥ ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ ॥ ਤਾ ਕਾ ਅੰਤੁ ਨ ਜਾਨੈ ਕੋਇ ॥ ਆਪੇ ਆਪਿ ਨਾਨਕ ਪ੍ਰਭੁ ਸੋਇ ॥੭॥***

*(੨੭੫,੨੭੬)*

ਇਹ ਜਿਤਨੇ ਵੀ ਖੰਡ, ਮੰਡਲ, ਪਾਤਾਲ ਤੇ ਦੀਪ ਹਨ, ਇਹ ਸਾਰੇ ਅਕਾਲ ਪੁਰਖੁ ਨੇ ਆਪ ਹੀ ਕਾਲ ਦੇ ਅਧੀਨ ਰੱਖੇ ਹੋਏ ਹਨ। ਇਨ੍ਹਾਂ ਨੂੰ ਬਣਾਉਣ ਵਾਲਾ ਵੀ ਉਹ ਆਪ ਹੈ, ਤੇ ਸਮਾਂ ਪਾ ਕੇ ਇਕ ਦਿਨ ਇਹ ਖਤਮ ਵੀ ਹੋ ਜਾਣਗੇ। ਇਸ ਵਿਸ਼ਾਲ ਮੰਡਲ ਵਿਚ, ਸੂਰਜ ਵੀ ਇਕ ਤਾਰਾ ਹੈ, ਤੇ ਉਹ ਵੀ ਇਕ ਦਿਨ ਬਾਕੀ ਤਾਰਿਆਂ ਦੀ ਤਰ੍ਹਾਂ ਆਪਨਾ ਕਾਲ ਪੂਰਾ ਕਰਕੇ ਖਤਮ ਹੋ ਜਾਵੇਗਾ। ਸਿਰਫ ਨਾਸ ਰਹਿਤ ਅਕਾਲ ਪੁਰਖੁ ਹੀ ਸਦਾ ਕਾਇਮ ਰਹਿਣ ਵਾਲਾ ਹੈ। ਜਿਹੜਾ ਮਨੁੱਖ ਅਕਾਲ ਪੁਰਖੁ ਦਾ ਨਾਮੁ ਯਾਦ ਕਰਦਾ ਹੈ ਤੇ ਉਸ ਨੂੰ ਆਪਨੇ ਹਿਰਦੇ ਵਿਚ ਵਸਾ ਕੇ ਰੱਖਦਾ ਹੈ, ਉਹ ਵੀ ਅਟੱਲ ਜੀਵਨ ਵਾਲਾ ਹੋ ਜਾਂਦਾ ਹੈ ਤੇ ਜਨਮ ਮਰਨ ਦੇ ਗੇੜ ਤੋਂ ਬਚ ਜਾਂਦਾ ਹੈ।

***ਖੰਡ ਪਤਾਲ ਦੀਪ ਸਭਿ ਲੋਆ ॥ ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ ॥ ਨਿਹਚਲੁ ਏਕੁ ਆਪਿ ਅਬਿਨਾਸੀ ਸੋ ਨਿਹਚਲੁ ਜੋ ਤਿਸਹਿ ਧਿਆਇਦਾ ॥੭॥***

*(੧੦੭੬)*

ਜੇ ਕਰ ਉਪਰ ਲਿਖੀਆਂ, ਗੁਰਬਾਣੀ ਦੀਆਂ ਸਿਖਿਆਵਾਂ, ਨੂੰ ਇਕੱਠਾ ਕਰੀਏ ਤਾਂ ਅਸੀਂ ਨਿਸਚੇ ਨਾਲ ਸਮਝ ਸਕਦੇ ਹਾਂ, ਕਿ ਅਕਾਲ ਪੁਰਖੁ ਆਪ ਹੀ ਇਸ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਹੈ ਤੇ ਆਪ ਹੀ ਸਮੇਟਣ ਵਾਲਾ ਹੈ।

ਅਕਾਲ ਪੁਰਖੁ ਦੇ ਸਰਗੁਣ ਰੂਪ ਵਿਚ ਅਨੇਕਾਂ ਹੀ ਰੂਪ ਦਿੱਸਦੇ ਰਹਿੰਦੇ ਹਨ, ਅਨੇਕਾਂ ਹੀ ਰੂਪ ਨਾਸ ਹੁੰਦੇ ਰਹਿੰਦੇ ਹਨ। ਇਹ ਕੋਈ ਨਹੀਂ ਦੱਸ ਸਕਦਾ, ਕਿ ਜੀਵ ਕਿੱਥੋਂ ਆਇਆ ਸੀ, ਤੇ, ਕਿੱਥੇ ਚਲਾ ਜਾਂਦਾ ਹੈ। ਅਕਾਲ ਪੁਰਖੁ ਆਪਨੇ ਨਿਰਗੁਣ ਸਰੂਪ ਵਿਚ ਕਿਸੇ ਨੂੰ ਦਿਖਾਈ ਨਹੀਂ ਦਿੰਦਾਂ ਹੈ, ਉਹ ਨਾਸ ਰਹਿਤ ਹੈ, ਤੇ ਉਸ ਦਾ ਕਦੇ ਅੰਤ ਨਹੀਂ ਹੁੰਦਾ ਹੈ।

ਸ੍ਰਿਸ਼ਟੀ ਰਚਨਾ ਹੋਣ ਤੋਂ ਪਹਿਲਾਂ, ਅਕਾਲ ਪੁਰਖੁ ਸਿਰਫ ਇਕੱਲਾ ਆਪ ਹੀ ਸੀ, ਤੇ ਉਸ ਨੇ ਹੀ ਇਹ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਆਪਨੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਵਿਚ ਆਪ ਹੀ ਵਿਆਪਕ ਹੈ। ਜੇ ਉਸ ਦੀ ਰਜ਼ਾ ਹੋਵੇ ਤਾਂ ਜਗਤ ਦਾ ਪਸਾਰਾ ਕਰ ਦਿੰਦਾ ਹੈ, ਜੇ ਭਾਵੇ ਤਾਂ ਫਿਰ ਸਾਰੀ ਸ੍ਰਿਸ਼ਟੀ ਨੂੰ ਸਮੇਟ ਕੇ ਇਕ ਆਪ ਹੀ ਆਪ ਹੋ ਜਾਂਦਾ ਹੈ।

ਅਕਾਲ ਪੁਰਖੁ ਨੇ ਕਈ ਤਰੀਕਿਆਂ ਨਾਲ ਜਗਤ ਦੀ ਰਚਨਾ ਕੀਤੀ ਹੈ ਤੇ ਕਈ ਵਾਰੀ ਜਗਤ ਦੀ ਰਚਨਾ ਕੀਤੀ ਹੈ। ਫਿਰ ਇਸ ਨੂੰ ਸਮੇਟ ਕੇ ਸਦਾ ਇਕ ਆਪ ਹੀ ਆਪ ਹੋ ਜਾਂਦਾ ਹੈ। ਅਕਾਲ ਪੁਰਖੁ ਦਾ ਅੰਤ ਕੋਈ ਮਨੁੱਖ ਨਹੀਂ ਜਾਣਦਾ ਹੈ, ਕਿਉਂਕਿ ਉਸ ਅਕਾਲ ਪੁਰਖੁ ਵਰਗਾ ਉਹ ਆਪ ਹੀ ਆਪ ਹੈ।

ਗੁਰੂ ਦੇ ਦਰ ਤੇ ਪਹੁੰਚ ਕੇ ਮਨੁੱਖ ਨੂੰ ਸਮਝ ਆ ਜਾਂਦੀ ਹੈ, ਕਿ ਹਰੇਕ ਹਿਰਦੇ ਵਿਚ ਅਕਾਲ ਪੁਰਖੁ ਦੀ ਚੇਤਨ ਸੱਤਾ ਹੈ, ਫਿਰ ਉਸ ਮਨੁੱਖ ਨੂੰ ਅਕਾਲ ਪੁਰਖੁ ਦੀ ਖਲਕਤ ਨਾਲ ਪਿਆਰ ਪੈ ਜਾਂਦਾ ਹੈ ਤੇ ਉਸ ਦੀ ਰਜ਼ਾ ਵਿਚ ਚਲਣਾ ਚੰਗਾ ਲਗਦਾ ਹੈ।

ਇਸ ਲਈ ਆਓ ਸਾਰੇ ਜਾਣੇ ਗੁਰੂ ਗਰੰਥ ਸਾਹਿਬ ਵਿਚ ਅੰਕਿਤ ਬਾਣੀ ਦੁਆਰਾ ਅਕਾਲ ਪੁਰਖੁ ਦੇ ਹੁਕਮੁ ਤੇ ਉਸ ਦੀ ਰਜ਼ਾ ਅਨੁਸਾਰ ਚਲਣ ਦੀ ਜਾਚ ਸਿਖੀਏ ਤਾਂ ਜੋ ਸਾਡਾ ਮਨੁੱਖਾ ਜੀਵਨ ਸਫਲ ਹੋ ਸਕੇ।

"ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ"

sarbjitsingh@yahoo.com

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਹੈਰਾਨਗੀ ❀

ਹਾਰ ਸੋਨੇ ਦੇ ਪੈਂਦੇ ਗੱਲ ਕੁੱਤਿਆਂ ਦੇ,
ਵੇਖ ਵੇਖ ਕੇ ਮੈਂ ਹੈਰਾਨ ਯਾਰੋ!
ਦੁਨੀਆਂ ਪੂਜਦੀ ਚੋਰ ਉਚੱਕਿਆਂ ਨੂੰ,
ਲਾਉਂਦੇ ਨਿੱਤ ਪਾਖੰਡੀ ਦੀਵਾਨ ਯਾਰੋ!
ਉਹਦੇ ਦਰ ਦਾ ਏਥੇ ਦਰਵੇਸ਼ ਕਿਹੜਾ,
ਸਭ ਲੁੱਟ ਦੇ ਹੈਣ ਸਾਮਾਨ ਯਾਰੋ!
ਪੁੱਟੋ, ਪੋਹਲੀ ਨੂੰ ਅਮਲ ਦੇ ਖੇਤ ਵਿਚੋਂ,
ਜੇ ਚਾਹੁੰਦੇ ਹੋ ਕੈਲਵੀ ਸ਼ਾਨ ਯਾਰੋ!

### ❀ ਗੂੰਦ ਗਰਜ਼ ❀

ਸੌ ਗਰਜ਼ ਦੀ ਜੇ ਨਾ ਗੂੰਦ ਲੱਗੇ,
ਬੰਦਾ, ਬੰਦੇ ਦੇ ਨਾਲ ਫਿਰ ਨਹੀਂ ਜੁੜਦਾ।
ਗੂੰਦ ਨਾਲ ਲਿਫਾਫੇ ਤੇ ਟਿਕਟ ਲੱਗੇ,
ਮੰਜ਼ਿਲ ਵੱਲ ਉਹ ਤਾਂ ਹੀ ਜਾਏ ਉੜਦਾ।
ਪਾਉਣੀ ਪੈਂਦੀ ਹੈ ਮਿੱਟੀ ਕਿਨਾਰਿਆਂ ਤੇ,
ਪੋਲਾ ਬੰਨ ਬਰਸਾਤ ਦੇ ਵਿੱਚ ਰੁੜਦਾ।
ਜਿਹੜਾ ਮੌਤ ਦੀ ਪਾਲਕੀ ਚੜ੍ਹ ਜਾਂਦਾ,
ਉਹ ਪਰਤ ਕੇ ਕੈਲਵੀ ਨਹੀਂ ਮੁੜਦਾ।

### ❀ ਛੱਡ ਘੁਰਾੜਿਆਂ ਨੂੰ ❀

ਸੰਵਰੇ, ਸੁਧਰੇ, ਨਿੱਖਰੇ ਪੰਜਾਬ ਸਾਡਾ,
ਉੱਚਾ ਚੁੱਕੀਏ ਦੱਬੇ ਲਿਤਾੜਿਆਂ ਨੂੰ।
ਠੱਲ ਪਵੇ ਸਮਾਜਕ ਅਨਿਆਂ ਤਾਈਂ,
ਅਸਾਂ ਝੱਲਿਆ ਬਹੁਤ ਉਜਾੜਿਆਂ ਨੂੰ।
ਕਾਮੇ ਕਿਰਤੀ ਕਿਰਸਾਨ ਦੀ ਲੁੱਟ ਹੁੰਦੀ,
ਮਿਲਦਾ ਨਹੀਂ ਰੁਜ਼ਗਾਰ ਕੋਈ ਪਾੜ੍ਹਿਆਂ ਨੂੰ।
ਮੁੱਦੇ ਲੋਕਾਂ ਦੇ ਚੁੱਕ ਦਲੇਰ ਹੋ ਕੇ,
ਜਾਗ ਕੈਲਵੀ! ਛੱਡ ਘੁਰਾੜਿਆਂ ਨੂੰ।

### ❀ ਨਾਇਕ ਨੱਚਾਰ ❀

ਸਭਿਆਚਾਰ ਵਿੱਚ ਖੋਟ ਹੈ ਰਲ ਚੁੱਕਾ,
ਵੇਖ ਵੇਖ ਕੇ, ਅਸੀਂ ਲਾਚਾਰ ਹੋਏ।
ਰਲ ਗਈ ਅਲੂਦਗੀ ਖ਼ੂਨ ਅੰਦਰ,
ਚੋਬਰ,ਗੱਭਰੂ ਅੱਜ ਬੀਮਾਰ ਹੋਏ।
ਪੈਰਾਂ ਥੱਲਿਓਂ ਸਾਡੇ ਜ਼ਮੀਨ ਖੁਰ ਗਈ,
ਮੌਤ ਨਦੀ ਦੇ ਵਿੱਚ ਵਿਚਕਾਰ ਹੋਏ।
ਕਿਵੇਂ ਕੈਲਵੀ ਕੌਮ ਹੁਣ ਬਚੂ ਸਾਡੀ?
ਸਾਡੇ ਨਾਇਕ ਹੀ ਅੱਜ ਨੱਚਾਰ ਹੋਏ।

### ❀ ਔਖੀ ❀

ਢੋਣੀ ਟੋਕਰੀ ਸਹਿਲ ਮਜ਼ਦੂਰ ਲਈ ਹੈ,
ਮਾਲਾ ਫੇਰਨੀ ਓਸ ਲਈ ਕਾਰ, ਔਖੀ।
ਬਣੀਏਂ ਵਾਸਤੇ ਵਣਜ ਵਾਪਾਰ ਸੌਖਾ,
ਚੁੱਕਣੀ ਓਸ ਲਈ ਹੈ, ਤਲਵਾਰ, ਔਖੀ।
ਬਹੁ ਗਿਣਤੀ ਨਹੀਂ ਜੇਕਰ ਸਾਂਸਦਾਂ ਦੀ,
ਫੇਰ ਚਲਣੀ ਉਹ ਸਰਕਾਰ, ਔਖੀ।
ਗੱਲਾਂ ਕਰਨੀਆਂ ਬਹੁਤ ਸੁਖੱਲੀਆਂ ਨੇ,
ਸਹਿਣੀ ਕੈਲਵੀ ਸਮੇਂ ਦੀ ਮਾਰ, ਔਖੀ।

9878381474

*ਕਾਵਿਕਿਆਰੀ*

## ਗੁਰੂ ਰਾਮ ਦਾਸੁ ਰਾਖਓ ਸ਼ਰਨਾਈ

ਦਿਲ ਕਾਲੇ ਨੇ ਕਾਗਾਂ ਵਰਗੇ, ਓੜ੍ਹਿਆ ਚੋਲਾ ਹੰਸਾਂ ਦਾ,
ਗੁਮਾਨ ਏ ਉਚੀਆਂ ਜਾਤਾਂ ਕਰਕੇ ਜਾਂ ਫਿਰ ਉਚੇ ਵੰਸ਼ਾਂ ਦਾ।
ਕਾਗੋ ਹੰਸ ਕਰੇ ਮੇਰਾ ਸਤਿਗੁਰ, ਲੋਗਾ ਭਰਮ ਭੁਲਾਈ।
ਗੁਰੂ ਰਾਮ ਦਾਸੁ, ਗੁਰੂ ਰਾਮ ਦਾਸੁ ...............।

ਤੂੰ ਸ਼ਾਹਾਂ ਦਾ ਸ਼ਾਹ ਤੇ ਤੂੰਹੀਓਂ ਮੇਰਾ ਸੁੱਖ ਦਾਤਾ।
ਤੂੰਹੀ ਮਾਣ ਨਿਮਾਣਿਆਂ ਠਾਕੁਰ, ਪੂਰਨ ਪੁਰਖ ਵਿਧਾਤਾ।
ਉਸਤਤਿ ਤੇਰੀ ਕਰਨ ਨਾ ਜਾਣਾ, ਨਾ ਜਾਣਾ ਵਡਿਆਈ।
ਗੁਰੂ ਰਾਮ ਦਾਸੁ, ਗੁਰੂ ਰਾਮ ਦਾਸੁ ...............।

ਤੂੰ ਪਾਪਾਂ ਦੇ ਬਖਸ਼ਣ ਹਾਰਾ, ਤੂੰ ਸਾਕਤ ਦੇ ਪਰਦੇ ਢੱਕਦਾ।
ਸ਼ਰਨ ਤੇਰੀ ਜੋ ਆਏ ਦਾਤਾ, ਮਿਹਰਾਂ ਨਾਲ ਝੋਲੀਆਂ ਭਰਦਾ।
ਸ਼ੋਭਾ ਤੇਰੀ ਅਰਸ਼ਾਂ ਤੀਕਰ, ਧੰਨ ਧੰਨ ਕਰੇ ਲੋਕਾਈ।
ਗੁਰੂ ਰਾਮ ਦਾਸੁ, ਗੁਰੂ ਰਾਮ ਦਾਸੁ ...............।

ਅੰਮ੍ਰਿਤ ਸਰੋਵਰ ਸਾਜਿਆ, ਵਿੱਚ ਸੁਸ਼ੋਭਿਤ ਹਰੀ ਮੰਦਰ।
ਦੁਨੀਆਂ ਭਰ 'ਚ ਆਹਲਾ, ਅੰਮ੍ਰਿਤਸਰ ਸਿਫ਼ਤੀ ਦਾ ਘਰ।
ਪਾਰ ਲੰਘਾਓ 'ਕੰਵਲ' ਨਿਮਾਣੈ, ਹੋ ਕੇ ਆਪ ਸਹਾਈ।

**ਗੁਰੂ ਰਾਮ ਦਾਸੁ, ਗੁਰੂ ਰਾਮ ਦਾਸੁ**
**ਗੁਰੂ ਰਾਮ ਦਾਸੁ ਰਾਖਓ ਸ਼ਰਨਾਈ॥**

*ਜਸਪਾਲ ਸਿੰਘ ਕੰਵਲ*

## ਬਾਬਾ ਬੰਦਾ ਸਿੰਘ ਬਹਾਦਰ

ਕਿੱਥੇ ਜਨਮਿਆ, ਹੋਸ਼ ਸੰਭਾਲੀ ਕਿੱਥੇ,
ਤੇ ਕਿੱਥੇ ਕਿਥੇ ਉਸ ਕੀਤੇ ਸ਼ਿਕਾਰ ਸਾਈਆਂ।
ਬਣ ਵੈਰਾਗੀ ਉਹ ਬਣਾਂ ਦੇ ਵਿੱਚ ਖੋਇਆ,
ਮੁੜ ਨਹੀਂ ਪਰਤਿਆ ਫੇਰ ਘਰ ਬਾਰ ਸਾਂਈਆਂ।
ਸ਼ਾਇਦ ਤੇਰੇ ਵੈਰਾਗ 'ਚ ਉਹ ਰਿਹਾ ਭਉਂਦਾ,
ਇਹ ਤਾਂ ਤੂਹੀਓਂ ਬੁਝਾਰਤ ਬੁੱਝ ਸਕਦੈਂ।
ਕਾਇਆ ਪਲਟੀ ਮਾਧੋ ਤੋਂ ਬਣ ਬੰਦਾ,
ਜਦ ਤੂੰ ਬਖਸ਼ਿਆ ਦਰਸ਼-ਦੀਦਾਰ ਸਾਈਆਂ।
ਪਾਹੁਲ ਪੀਕੇ ਕਲਗੀਆਂ ਵਾਲੜੇ ਦੀ,
ਬੰਦਾ ਸਿੰਘ ਬਹਾਦਰ ਅਖਵਾਣ ਲੱਗਾ।
ਲੱਗਾ ਸਿੱਖੀ ਦੇ ਢਾਂਚੇ 'ਚ ਢਲਣ ਬੰਦਾ,
ਫੇਰ ਤੀਰ ਕਮਾਨ ਸਜਾਣ ਲੱਗਾ।
ਲੈ ਕੇ ਥਾਪੜਾ ਪਿਤਾ ਦਸ਼ਮੇਸ਼ ਜੀ ਤੋਂ,
ਸ਼ੇਰ ਸਿੰਘਾਂ ਦਾ ਜਥੇਦਾਰ ਬਣਿਆ।
ਝੰਡਾ, ਨਗਾਰਾ, ਪੰਜ ਤੀਰ ਤੇ ਲੈ ਹੁਕਮਨਾਮੇ,
ਹੁਕਮ ਬਜਾਉਣ ਦੀ ਵਿਉਂਤ ਬਨਾਣ ਲੱਗਾ।
ਪੰਧ ਮਾਰਦਾ ਪੰਥ ਦਾ ਹਿਤੂ ਚੱਲਿਆ,
ਚੱਲਿਆ, ਸੋਧਣ ਉਹ ਜ਼ਾਲਮ ਸਰਕਾਰ ਤਾਈਂ।
'ਖੜਖਾਉਂਦੇ' ਪਹੁੰਚ ਕੇ ਕੀਤਾ ਪੜਾਅ ਪਹਿਲਾ,
ਭੇਜੇ ਸੁਨਹੇੜੇ ਸਿੰਘਾਂ ਸਰਦਾਰ ਤਾਈਂ।
'ਕੱਠੇ ਹੋਕੇ ਵਿੱਢਣਾ ਜੰਗ ਸਿੰਘਾਂ,
ਕੂਚ ਸਰਹੰਦ ਦੀ ਤਰਫ ਉਨ੍ਹਾਂ ਕਰ ਲੀਤਾ।
ਸਰਬ-ਨਾਸ਼ ਜ਼ੁਲਮ ਦਾ ਕਰਨਾ ਤੇ ਸਜਾ ਦੇਣੀ,
ਪਹਾੜੀ ਰਾਜਿਆਂ ਤੇ ਵਜ਼ੀਰੇ ਗਦਾਰ ਤਾਈਂ।
ਸਮਾਣਾ, ਛੱਤ ਦਰੜਿਆ ਸ਼ਾਹਬਾਦ, ਡਸਕਾ,
ਮੁਸਤਫਾਬਾਦ, ਕਪੂਰੀ ਰੁਲਾਇ ਦਿੱਤੀ।
ਸਢੌਰਾ, ਮੁਖਲਸ ਖਾਂ ਨੂੰ ਜਿੱਤ ਕੇ ਤੇ,
ਅਸਮਾਨ ਖਾਂ ਨੂੰ ਧੂਲ ਚਟਾਇ ਦਿੱਤੀ।
ਚਪੜਚਿੱੜੀ 'ਚ ਯੁਧ ਦੇ ਬਿਗਲ ਵੱਜੇ,
ਵਜ਼ੀਰ ਖਾਂ ਦੀ ਅਲਖ ਮਿਟਾਉਣ ਦੇ ਲਈ।
ਸਿੰਘਾਂ ਮੁਗਲ ਸਰਕਾਰ ਦੀ ਖੁੰਬ ਠੱਪੀ,
ਸਰਹੰਦ ਦੀ ਇੱਟ ਨਾਲ ਇੱਟ ਖੜਕਾਇ ਦਿੱਤੀ।
ਕੁਮਕ ਰਾਮਾ ਤ੍ਰਿਲੋਕਾ ਤੇ ਹੋਰ ਸਿੱਖੜੇ,
ਜਾਨ ਹੂਲ ਕੇ ਵਿੱਚ ਮੈਦਾਨ ਡਟੇ।
ਗੋਲੀ ਸਿੱਕਾ ਸੀ ਭਾਵੇਂ ਨਾਮ-ਮਾਤਰ,
ਮੁਗਲ ਫੌਜ ਦੇ ਕਰਤੇ ਦੰਦ ਖੱਟੇ।
'ਕੰਵਲ' ਮੁਸਲਿਆਂ ਭੱਜਿਆਂ ਨਾ ਰਾਹ ਲੱਭੇ,
ਐਕਣ ਮੱਲਾਂ ਜੋ ਸਿੰਘਾਂ ਨੇ ਮਾਰੀਆਂ ਜੀ।
ਝੰਡਾ ਹੈਦਰੀ ਖ਼ਾਕ ਮਿਲਾ ਛੱਡਿਆ,
ਨਾਨਕ ਗੋਬਿੰਦ ਦੇ ਸਿੱਕੇ ਚਲਾ ਦਿੱਤੇ।

*ਜਸਪਾਲ ਸਿੰਘ 'ਕੰਵਲ'*

*ਕਾਵਿਕਿਆਰੀ*

## ਗੁਰੂ ਰਾਮ ਦਾਸੁ ਰਾਖਓ ਸ਼ਰਨਾਈ

ਦਿਲ ਕਾਲੇ ਨੇ ਕਾਗਾਂ ਵਰਗੇ, ਓੜ੍ਹਿਆ ਚੋਲਾ ਹੰਸਾਂ ਦਾ,
ਗੁਮਾਨ ਏ ਉਚੀਆਂ ਜਾਤਾਂ ਕਰਕੇ ਜਾਂ ਫਿਰ ਉਚੇ ਵੰਸ਼ਾਂ ਦਾ।
ਕਾਗੋਂ ਹੰਸ ਕਰੇ ਮੇਰਾ ਸਤਿਗੁਰ, ਲੋਗਾ ਭਰਮ ਭੁਲਾਈ।
ਗੁਰੂ ਰਾਮ ਦਾਸੁ, ਗੁਰੂ ਰਾਮ ਦਾਸੁ ...............।

ਤੂੰ ਸ਼ਾਹਾਂ ਦਾ ਸ਼ਾਹ ਤੇ ਤੂੰਹੀਓਂ ਮੇਰਾ ਸੁੱਖ ਦਾਤਾ।
ਤੂੰਹੀ ਮਾਣ ਨਿਮਾਣਿਆਂ ਠਾਕੁਰ, ਪੂਰਨ ਪੁਰਖ ਵਿਧਾਤਾ।
ਉਸਤਤਿ ਤੇਰੀ ਕਰਨ ਨਾ ਜਾਣਾ, ਨਾ ਜਾਣਾ ਵਡਿਆਈ।
ਗੁਰੂ ਰਾਮ ਦਾਸੁ, ਗੁਰੂ ਰਾਮ ਦਾਸੁ ...............।

ਤੂੰ ਪਾਪਾਂ ਦੇ ਬਖਸ਼ਣ ਹਾਰਾ, ਤੂੰ ਸਾਕਤ ਦੇ ਪਰਦੇ ਢੱਕਦਾ।
ਸ਼ਰਨ ਤੇਰੀ ਜੋ ਆਏ ਦਾਤਾ, ਮਿਹਰਾਂ ਨਾਲ ਝੋਲੀਆਂ ਭਰਦਾ।
ਸ਼ੋਭਾ ਤੇਰੀ ਅਰਸ਼ਾਂ ਤੀਕਰ, ਧੰਨ ਧੰਨ ਕਰੇ ਲੋਕਾਈ।
ਗੁਰੂ ਰਾਮ ਦਾਸੁ, ਗੁਰੂ ਰਾਮ ਦਾਸੁ ...............।

ਅੰਮ੍ਰਿਤ ਸਰੋਵਰ ਸਾਜਿਆ, ਵਿੱਚ ਸੁਸ਼ੋਭਿਤ ਹਰੀ ਮੰਦਰ।
ਦੁਨੀਆਂ ਭਰ 'ਚ ਆਹਲਾ, ਅੰਮ੍ਰਿਤਸਰ ਸਿਫ਼ਤੀ ਦਾ ਘਰ।
ਪਾਰ ਲੰਘਾਓ 'ਕੰਵਲ' ਨਿਮਾਣੈ, ਹੋ ਕੇ ਆਪ ਸਹਾਈ।
**ਗੁਰੂ ਰਾਮ ਦਾਸੁ, ਗੁਰੂ ਰਾਮ ਦਾਸੁ**
**ਗੁਰੂ ਰਾਮ ਦਾਸੁ ਰਾਖਓ ਸ਼ਰਨਾਈ॥**

*ਜਸਪਾਲ ਸਿੰਘ ਕੰਵਲ*

## ਬਾਬਾ ਬੰਦਾ ਸਿੰਘ ਬਹਾਦਰ

ਕਿੱਥੇ ਜਨਮਿਆ, ਹੋਸ਼ ਸੰਭਾਲੀ ਕਿੱਥੇ,
ਤੇ ਕਿੱਥੇ ਕਿਥੇ ਉਸ ਕੀਤੇ ਸ਼ਿਕਾਰ ਸਾਈਆਂ।
ਬਣ ਵੈਰਾਗੀ ਉਹ ਬਣਾਂ ਦੇ ਵਿੱਚ ਖੋਇਆ,
ਮੁੜ ਨਹੀਂ ਪਰਤਿਆ ਫੇਰ ਘਰ ਬਾਰ ਸਾਂਈਆਂ।
ਸ਼ਾਇਦ ਤੇਰੇ ਵੈਰਾਗ 'ਚ ਉਹ ਰਿਹਾ ਭਉਂਦਾ,
ਇਹ ਤਾਂ ਤੂਹੀਓਂ ਬੁਝਾਰਤ ਬੁੱਝ ਸਕਦੈਂ।
ਕਾਇਆ ਪਲਟੀ ਮਾਧੋ ਤੋਂ ਬਣ ਬੰਦਾ,
ਜਦ ਤੂੰ ਬਖਸ਼ਿਆ ਦਰਸ਼-ਦੀਦਾਰ ਸਾਈਆਂ।
ਪਾਹੁਲ ਪੀਕੇ ਕਲਗੀਆਂ ਵਾਲੜੇ ਦੀ,
ਬੰਦਾ ਸਿੰਘ ਬਹਾਦਰ ਅਖਵਾਣ ਲੱਗਾ।
ਲੱਗਾ ਸਿੱਖੀ ਦੇ ਢਾਂਚੇ 'ਚ ਢਲਣ ਬੰਦਾ,
ਫੇਰ ਤੀਰ ਕਮਾਨ ਸਜਾਣ ਲੱਗਾ।
ਲੈ ਕੇ ਥਾਪੜਾ ਪਿਤਾ ਦਸ਼ਮੇਸ਼ ਜੀ ਤੋਂ,
ਸ਼ੇਰ ਸਿੰਘਾਂ ਦਾ ਜਥੇਦਾਰ ਬਣਿਆ।
ਝੰਡਾ, ਨਗਾਰਾ, ਪੰਜ ਤੀਰ ਤੇ ਲੈ ਹੁਕਮਨਾਮੇ,
ਹੁਕਮ ਬਜਾਉਣ ਦੀ ਵਿਉਂਤ ਬਨਾਣ ਲੱਗਾ।
ਪੰਧ ਮਾਰਦਾ ਪੰਥ ਦਾ ਹਿਤੂ ਚੱਲਿਆ,
ਚੱਲਿਆ, ਸੋਧਣ ਉਹ ਜ਼ਾਲਮ ਸਰਕਾਰ ਤਾਈਂ।
'ਖੜਖਾਉਂਦੇ' ਪਹੁੰਚ ਕੇ ਕੀਤਾ ਪੜਾਅ ਪਹਿਲਾ,
ਭੇਜੇ ਸੁਨਹੇੜੇ ਸਿੰਘਾਂ ਸਰਦਾਰ ਤਾਈਂ।
'ਕੱਠੇ ਹੋਕੇ ਵਿੱਢਣਾ ਜੰਗ ਸਿੰਘਾਂ,
ਕੂਚ ਸਰਹੰਦ ਦੀ ਤਰਫ ਉਨ੍ਹਾਂ ਕਰ ਲੀਤਾ।
ਸਰਬ-ਨਾਸ਼ ਜ਼ੁਲਮ ਦਾ ਕਰਨਾ ਤੇ ਸਜਾ ਦੇਣੀ,
ਪਹਾੜੀ ਰਾਜਿਆਂ ਤੇ ਵਜ਼ੀਰੇ ਗਦਾਰ ਤਾਈਂ।
ਸਮਾਣਾ, ਛੱਤ ਦਰੜਿਆ ਸ਼ਾਹਬਾਦ, ਡਸਕਾ,
ਮੁਸਤਫਾਬਾਦ, ਕਪੂਰੀ ਰੁਲਾਇ ਦਿੱਤੀ।
ਸਢੌਰਾ, ਮੁਖਲਸ ਖਾਂ ਨੂੰ ਜਿੱਤ ਕੇ ਤੇ,
ਅਸਮਾਨ ਖਾਂ ਨੂੰ ਧੂਲ ਚਟਾਇ ਦਿੱਤੀ।
ਚਪੜਚਿੱੜੀ 'ਚ ਯੁਧ ਦੇ ਬਿਗਲ ਵੱਜੇ,
ਵਜ਼ੀਰ ਖਾਂ ਦੀ ਅਲਖ ਮਿਟਾਉਣ ਦੇ ਲਈ।
ਸਿੰਘਾਂ ਮੁਗਲ ਸਰਕਾਰ ਦੀ ਖੁੰਬ ਠੱਪੀ,
ਸਰਹੰਦ ਦੀ ਇੱਟ ਨਾਲ ਇੱਟ ਖੜਕਾਇ ਦਿੱਤੀ।
ਕੁਮਕ ਰਾਮਾ ਤ੍ਰਿਲੋਕਾ ਤੇ ਹੋਰ ਸਿੱਖੜੇ,
ਜਾਨ ਹੂਲ ਕੇ ਵਿੱਚ ਮੈਦਾਨ ਡਟੇ।
ਗੋਲੀ ਸਿੱਕਾ ਸੀ ਭਾਵੇਂ ਨਾਮ-ਮਾਤਰ,
ਮੁਗਲ ਫੌਜ ਦੇ ਕਰਤੇ ਦੰਦ ਖੱਟੇ।
'ਕੰਵਲ' ਮੁਸਲਿਆਂ ਭੱਜਿਆਂ ਨਾ ਰਾਹ ਲੱਭੇ,
ਐਕਣ ਮੱਲਾਂ ਜੋ ਸਿੰਘਾਂ ਨੇ ਮਾਰੀਆਂ ਜੀ।
ਝੰਡਾ ਹੈਦਰੀ ਖ਼ਾਕ ਮਿਲਾ ਛੱਡਿਆ,
ਨਾਨਕ ਗੋਬਿੰਦ ਦੇ ਸਿੱਕੇ ਚਲਾ ਦਿੱਤੇ।

*ਜਸਪਾਲ ਸਿੰਘ 'ਕੰਵਲ'*

# ਸਿੱਖੀ ਵਿੱਚ ਸਾਧ ਸੰਗਤ ਦਾ ਮਹਾਤਮ

ਮੂਲ ਲੇਖਕ ਅੰਗਰੇਜ਼ੀ: *Prof. S.K. Lakhanal, SASKA TOON, Canada. +13063142642* ਪੰਜਾਬੀ ਅਨੁਵਾਦ: ਜਸਪਾਲ ਸਿੰਘ ਕੰਵਲ

ਸਿੱਖ ਇਤਿਹਾਸ ਦਾ ਅਧਿਐਨ (ਘੋਖ) ਕਰਨ ਤੋਂ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਆਪਣੀਆਂ ਦੇਸ਼-ਵਿਦੇਸ਼ ਯਾਤਰਾਵਾਂ (ਉਦਾਸੀਆਂ) ਦੌਰਾਨ ਬਹੁਤ ਸਾਰੀਆਂ ਥਾਵਾਂ 'ਤੇ ਪੜਾਅ ਕੀਤੇ। ਉਹ ਜਿੱਥੇ ਵੀ ਗਏ, ਉਨ੍ਹਾਂ ਨੇ ਲੋਕਾਂ ਨੂੰ ਪ੍ਰਮਾਤਮਾ ਦਾ ਰੂਹਾਨੀ ਸੰਦੇਸ਼ ਦਿੱਤਾ। ਉਨ੍ਹਾਂ ਦੇ ਰੂਹਾਨੀ ਬਚਨ ਬਿਲਾਸ ਨਾਲ ਸਭ ਜਾਤਾਂ ਅਤੇ ਨਸਲਾਂ ਦੇ ਲੋਕ ਸੱਚਮੁੱਚ ਹੀ ਪ੍ਰਭਾਵਿਤ ਹੁੰਦੇ ਸਨ। ਹਰ ਜਗਾ ਤੇ ਸ਼ਰਧਾਲੂਆਂ ਦੀ ਸੰਗਤ ਹੁੰਦੀ ਅਤੇ ਗੁਰੂ ਨਾਨਕ ਦੀ ਬਾਣੀ ਦਾ ਸਿਮਰਨ ਹੁੰਦਾ। ਸਮਾਂ ਬੀਤਣ ਨਾਲ ਹੋਰ ਜ਼ਿਆਦਾ ਲੋਕ ਜੁੜਨ ਲੱਗੇ। ਉਹ ਕੇਵਲ ਗੁਰੂ ਨਾਨਕ ਦੀ ਬਾਣੀ ਦਾ ਸਿਮਰਨ ਹੀ ਨਹੀਂ ਸਨ ਕਰਦੇ ਬਲਕਿ ਇਕੱਠੇ ਹੋ ਕੇ ਬੈਠਦੇ ਅਤੇ ਖਾਣਾ ਵੀ ਇਕੱਠੇ ਹੀ ਖਾਂਦੇ। ਇਸ ਪ੍ਰਕਾਰ 'ਸੰਗਤ' ਦੀ ਪ੍ਰਥਾ ਦਾ ਜਨਮ ਹੋਇਆ। ਇਹ ਪ੍ਰੰਪਰਾ ਹੁਣ ਭੀ ਚਲਦੀ ਆ ਰਹੀ ਹੈ। ਇਸ ਤੋਂ ਪਤਾ ਚੱਲਦਾ ਹੈ ਕਿ ਸੰਗਤ ਦਾ ਵਿਕਾਸ, ਸੱਚੇ ਸਤਿਗੁਰ ਦੀ ਸੰਗਤ ਦੇ ਤੌਰ 'ਤੇ ਸ਼ੁਭ ਅਤੇ ਅਧਿਆਤਮਿਕ ਉਥਾਨ ਨੂੰ ਅਮਲੀ ਜਾਮਾ ਪਹਿਨਾਉਣ ਲਈ ਹੋਇਆ। ਸੰਗਤ ਇੱਕ ਇਕੱਤਤਾ ਦੇ ਤੌਰ 'ਤੇ ਬਣੀ ਜਿੱਥੇ ਕਿ ਸਭ ਤਬਕਿਆਂ, ਰਾਜਸੀ ਵਿਚਾਰਾਂ ਅਤੇ ਜਾਤੀਆਂ ਦੇ ਲੋਕ ਨਾਲ ਨਾਲ ਬੈਠ ਕੇ ਪ੍ਰਭੂ ਦੀ ਭਜਨ ਬੰਦਗੀ ਕਰਦੇ ਸਨ। ਗੁਰੂ ਅਮਰ ਦਾਸ ਜੀ ਦਾ ਕਥਨ ਹੈ ਕਿ ਸਤਿਸੰਗਤ ਤੋਂ ਬਗੈਰ ਮਨੁੱਖ ਜੰਗਲੀ ਜਾਨਵਰਾਂ ਅਤੇ ਪਸ਼ੂਆਂ ਵਰਗਾ ਜੀਵਨ ਬਿਤਾਂਦਾ ਹੈ।

**ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ ॥** (427)

ਸੰਗਤ ਦੀ ਪ੍ਰਥਾ ਕੇਵਲ ਸਿੱਖ ਪ੍ਰੰਪਰਾ ਨਹੀਂ ਹੈ। ਸਿੱਖਾਂ ਤੋਂ ਪਹਿਲਾਂ ਵੀ ਹਰ ਧਰਮ ਵਿੱਚ ਸੰਗਤ ਦੀ ਮਹੱਤਤਾ ਨੂੰ ਸਵੀਕਾਰਿਆ ਗਿਆ ਸੀ। ਜਦੋਂ ਤੁਸੀਂ ਸਮ-ਵਿਚਾਰਾਂ ਵਾਲੇ ਸਿੱਖ, ਈਸਾਈ, ਮੁਸਲਿਮ ਜਾਂ ਹਿੰਦੂ ਧਾਰਮਿਕ ਸਥਾਨ ਉੱਤੇ ਇਕੱਠੇ ਹੁੰਦੇ ਹਨ ਤਾਂ ਹਰ ਇਕ ਪ੍ਰਾਣੀ 'ਤੇ ਇੱਕ ਖਾਸ ਕਿਸਮ ਦਾ ਅਸਰ ਕੁਦਰਤੀ ਹੀ ਪੈਂਦਾ ਹੈ।

ਰੂਹਾਨੀ ਬਚਨ-ਬਿਲਾਸ ਸੁਣਨ ਉਪਰੰਤ ਮਨ-ਚਿੱਤ ਵਿਕਾਰਾਂ ਤੋਂ ਮੁਕਤ ਹੋ ਜਾਂਦਾ ਹੈ ਭਾਵ ਖੋਟੀ ਮਤ ਨੱਸ ਜਾਂਦੀ ਹੈ, ਭਾਵੇਂ ਇਹ ਬਚਨ, ਕੁਰਾਨ, ਬਾਈਬਲ ਜਾਂ ਗੁਰੂ ਗ੍ਰੰਥ ਸਾਹਿਬ ਵਿਚੋਂ ਹੋਵੇ। ਛਿਣ-ਭਰ ਲਈ ਤੁਸੀਂ ਅਧਿਆਤਮਕ ਤੌਰ 'ਤੇ ਸਾਫ ਸੁਥਰੇ ਹੋ ਜਾਉਗੇ। ਫਿਰ ਤੁਸੀਂ ਰੂਹ ਦੀਆਂ ਮੁਢਲੀਆਂ ਵਿਲੱਖਣਤਾਵਾਂ ਜਿਵੇਂ ਕਿ ਟਿਕਾਓ ਅਤੇ ਸ਼ਾਂਤੀ ਵਿੱਚ ਵਾਪਸ ਪਰਤ ਆਉਂਦੇ ਹੋ। ਪ੍ਰਭੂ, ਭਾਵੇਂ ਤੁਸੀਂ ਉਸਨੂੰ ਅਲਾਹ, ਈਸਾ ਮਸੀਹ ਜਾਂ ਵਾਹਿਗੁਰੂ ਜਾਂ ਸਰਬ ਵਿਆਪਕ ਕਹੋ, ਉਹ ਮਨਮੋਹਣਾ ਅਤੇ ਕ੍ਰਿਪਾਲੂ ਹੈ। ਉਸ ਦੇ ਮੰਤਰ (ਸ਼ਬਦਾਂ) ਤੋਂ ਸਾਨੂੰ ਚੰਗਿਆਈ, ਖੁਸ਼ੀ-ਖੇੜਾ, ਈਮਾਨਦਾਰੀ, ਅਧੀਨਗੀ, ਨਿਰਮਲਤਾ ਅਤੇ ਵਿਸ਼ਵਾਸ਼ ਪਾਤਰਤਾ ਦੀ ਮਹੱਤਤਾ ਦਾ ਗਿਆਨ ਮਿਲਦਾ ਹੈ। ਇਹ ਸਭ ਕੁੱਝ ਸੱਚੀ ਅਤੇ ਜਗਿਆਸੂ ਸੰਗਤ ਦੇ ਹੁੰਦਿਆਂ ਹੋਇਆਂ ਹੀ ਸੰਭਵ ਹੁੰਦਾ ਹੈ।

ਸੁਖਮਨੀ ਸਾਹਿਬ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫੁਰਮਾਇਆ ਹੈ:

**ਚਾਰਿ ਪਦਾਰਥ ਜੇ ਕੋ ਮਾਗੈ ॥**
**ਸਾਧ ਜਨਾ ਕੀ ਸੇਵਾ ਲਾਗੈ ॥** (266)

ਸਤਿ ਸੰਗਤ ਕਰਕੇ ਮਨ ਦੀਆਂ ਬੁਰਿਆਈਆਂ ਨੂੰ ਜਿੱਤ ਲੈਣਾ ਸਭ ਕਰਮਾਂ ਵਿੱਚੋਂ ਉਤਮ ਕਰਮ ਹੈ। ਭਾਵੇਂ ਸੰਗਤ ਜਾਂ ਇਕੱਤ੍ਰਤਾ ਹਰ ਧਰਮ ਦਾ ਹਿੱਸਾ ਹੁੰਦੀ ਹੈ, ਫਿਰ ਵੀ ਸਿੱਖ ਧਰਮ ਵਿੱਚ ਇਸ ਦੀ ਵਿਸ਼ੇਸ਼ਤਾ ਕੁੱਝ ਵੱਖਰੀ ਹੀ ਹੈ। ਉਦਾਹਰਨ ਦੇ ਤੌਰ 'ਤੇ ਕੋਈ ਸਮਾਂ ਹੁੰਦਾ ਸੀ ਜਦੋਂ ਛੋਟੇ ਪਿੰਡਾਂ ਅਤੇ ਕਸਬਿਆਂ ਵਿੱਚ ਸੰਗਤ ਪੰਚਾਇਤ ਦੀ ਤਰ੍ਹਾਂ ਹੁੰਦੀ ਸੀ। ਪਿੰਡ ਵਾਲਿਆਂ ਦੇ ਛੋਟੇ ਛੋਟੇ ਝਗੜੇ ਅਤੇ ਭੇਦ-ਭਾਵ ਸੰਗਤ ਦੁਆਰਾ ਹੀ ਸੁਲਝਾ ਲਏ ਜਾਂਦੇ ਸਨ। ਧਾਰਮਿਕ ਅਸਥਾਨ ਤੇ ਬੈਠੇ ਹੋਇਆਂ ਸਭ ਦੀ ਆਤਮਾ ਸਾਫ ਹੁੰਦੀ ਹੈ ਅਤੇ ਉਹ ਦਿਨ ਪ੍ਰਤੀ ਦੇ ਰੁਝੇਵਿਆਂ ਤੋਂ ਉਪਰ ਉਠ ਕੇ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਇਸ ਦੀ ਰੱਬੀ-ਸ਼ਕਤੀ ਤੋਂ ਪੈਦਾ ਹੋਈਆਂ ਤਰੰਗਾਂ ਸੰਗਤ ਦੇ ਮਨਾਂ ਨੂੰ ਸਾਫ ਸੁਥਰਾ ਕਰ ਦਿੰਦੀਆਂ ਹਨ। ਸਿੱਖੀ ਦਾ ਵਿਸ਼ਵਾਸ਼

ਹੈ ਕਿ ਸੰਗਤ ਵਿੱਚ ਪ੍ਰਮਾਤਮਾ ਦਾ ਵਾਸਾ ਹੁੰਦਾ ਹੈ। ਸੰਗਤ ਵਿੱਚ ਇਕੱਠੇ ਹੋਏ ਸੱਚੇ ਸੁਚੇ ਸ਼ਰਧਾਲੂ ਗੁਰੂ ਦਾ ਰੂਪ ਹੁੰਦੇ ਹਨ ਅਤੇ ਭਾਈਚਾਰੇ ਨੂੰ ਅਨੇਕਾਂ ਮਾਮਲਿਆਂ ਵਿੱਚ ਸੇਧ ਦੇ ਸਕਦੇ ਹਨ। ਇਸ ਪ੍ਰਕਾਰ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਸਾਫ ਮਨ ਦੇ ਨਾਲ ਫੈਸਲੇ ਕੀਤੇ ਜਾਂਦੇ ਹਨ। ਸਭ ਧਿਰਾਂ ਇਨ੍ਹਾਂ ਫੈਸਲਿਆਂ ਨੂੰ ਸਵੀਕਾਰ ਕਰਦੀਆਂ ਹਨ ਅਤੇ ਆਪਣੇ ਝਗੜੇ ਨਬੇੜਦੀਆਂ ਹਨ। ਅਸੀਂ ਸਭ ਜਾਣਦੇ ਹਾਂ ਕਿ ਗੁਰਬਾਣੀ ਤੋਂ ਹੀ ਗੁਰੂ ਦੀ ਸੋਝੀ ਮਿਲਦੀ ਹੈ ਪ੍ਰੰਤੂ ਇਹ ਸੰਗਤ ਕਰਨ ਨਾਲ ਹੀ ਸੰਭਵ ਹੁੰਦਾ ਹੈ। ਇਸ ਦੇ ਵਿੱਚ ਕੋਈ ਸ਼ੱਕ ਨਹੀਂ ਕਿ ਗੁਰਬਾਣੀ ਉਨੀ ਹੀ ਮੂਲਵਾਨ ਹੈ ਜਿਤਨਾ ਕਿ ਸਾਡਾ ਉਹਦੀਆਂ ਸਿਖਿਆਵਾਂ ਵਿੱਚ ਅਕੀਦਾ ਹੈ। ਪਹਿਲ ਕਦਮੀ ਲਈ ਸੰਗਤ ਵਿੱਚ ਸਾਨੂੰ ਗੁਰਬਾਣੀ ਦੇ ਰੰਗ ਵਿੱਚ ਰੱਤਿਆਂ, ਸੱਚੇ ਦਿਲੋਂ ਇੱਕ ਦੂਜੇ ਦੀ ਮਦਦ ਕਰਨੀ ਚਾਹੀਦੀ ਹੈ ਤਾਂ ਕਿ ਸੰਗਤ ਦੁਆਰਾ ਉਧਾਰ ਹੋਵੇ। ਇਹ ਆਪਸੀ ਅਧਿਆਤਮਕ ਮਦਦ ਸੰਗਤ ਵਿੱਚ ਪ੍ਰਪੱਕਤਾ ਅਤੇ ਨਿਰਮਲਤਾ ਗ੍ਰਹਿਣ ਕਰਨ ਵੱਲ ਮਹੱਤਵਪੂਰਣ ਕਦਮ ਹੁੰਦਾ ਹੈ। ਇੱਕ ਇਕੱਠ ਨੂੰ ਸੰਗਤ ਦਾ ਰੂਪ ਦੇਣ ਲਈ ਕੁੱਝ ਸ਼ਰਤਾਂ ਰੱਖੀਆਂ ਹਨ। ਇਕੱਠੇ ਬੈਠੇ ਲੋਕਾਂ ਦਾ ਸਮੂਹ ਇਕੱਤ੍ਰਤਾ ਕਿਹਾ ਜਾ ਸਕਦਾ ਹੈ ਪਰ ਸੰਗਤ ਨਹੀਂ। ਇਕੱਠੀਆਂ ਹੋਈਆਂ ਔਰਤਾਂ ਜੋ ਦੂਜੀਆਂ ਔਰਤਾਂ ਦੇ ਪਹਿਰਾਵੇ ਅਤੇ ਗਹਿਣੇ ਦੇਖ ਕੇ ਟਿੱਪਣੀ ਕਰ ਰਹੀਆਂ ਹਨ ਇਹ ਭੀੜ ਜਾਂ ਇਕੱਠ ਕਿਹਾ ਜਾ ਸਕਦਾ ਹੈ। ਇਹ ਭੀ ਇਕ ਇਕੱਤ੍ਰਤਾ ਹੈ ਜਿਥੇ ਲੋਕ ਬੈਠੇ ਹਨ ਅਤੇ ਆਪਣੇ ਝਗੜਿਆਂ ਅਤੇ ਮਤ-ਭੇਦ (ਜੋ ਉਥੇ ਬੈਠੇ ਦੂਜੇ ਲੋਕਾਂ ਨਾਲ ਹਨ) ਬਾਰੇ ਸੋਚ ਰਹੇ ਹਨ। ਇਕੱਤ੍ਰਤਾ ਸੰਗਤ ਬਣ ਜਾਂਦੀ ਹੈ ਜਦੋਂ ਹਰੇਕ ਦਾ ਦਿਲ ਸਾਫ ਹੈ, ਗੁਰਬਾਣੀ ਦੇ ਹਰ ਸ਼ਬਦ ਨੂੰ ਧਿਆਨ ਨਾਲ ਸੁਣ ਰਿਹਾ ਹੈ ਅਤੇ ਆਪਣੇ ਵਿਚਕਾਰ ਗੁਰੂ ਦੀ ਹਾਜ਼ਰੀ ਮਹਿਸੂਸ ਕਰ ਰਿਹਾ ਹੁੰਦਾ ਹੈ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:

ਸਤਸੰਗਤਿ ਸਤਿਗੁਰ ਚਟਸਾਲ ਹੈ
ਜਿਤੁ ਹਰਿ ਗੁਣ ਸਿਖਾ॥

ਭਾਵ: ਸਤ ਸੰਗਤ ਸਤਿਗੁਰੂ ਦੀ ਇਕ ਪਾਠਸ਼ਾਲਾ ਹੈ ਜਿੱਥੋਂ ਗੁਰਸਿੱਖ ਹਰੀ ਦੇ ਗੁਣਾਂ ਨੂੰ ਗ੍ਰਹਿਣ ਕਰਦੇ ਹਨ।

ਅਜਿਹੇ ਮਾਹੌਲ ਵਿੱਚ ਸੰਸਾਰੀ ਫੁਰਨੇ ਖਤਮ ਹੋ ਜਾਂਦੇ ਹਨ ਅਤੇ ਗੁਰਮੁਖ ਹਰੀ ਦੀ ਸੁਹਣੀ ਸੁਹਣੀ ਕਥਾ ਸੁਣ ਕੇ ਬੁੱਧੀ ਵੀ ਪ੍ਰਕਾਸ਼ਵਾਨ ਹੋ ਜਾਂਦੀ ਹੈ। ਸੰਗਤ ਬਹੁਤ ਵੱਡੀ ਹੋਣੀ ਜ਼ਰੂਰੀ ਨਹੀਂ ਹੁੰਦੀ। ਸਿਰਫ ਚਾਰ ਜਾਂ ਪੰਜ ਗੁਰਮੁਖ ਕਿਸੇ ਧਾਰਮਿਕ ਅਸਥਾਨ ਤੇ ਬੈਠੇ, ਸਹੀ ਤਰ੍ਹਾਂ ਪਾਠ ਸੁਣ ਰਹੇ ਹੋਣ ਅਤੇ ਜਿਹੜੇ ਕਿ ਉਸ ਪਾਠ ਨੂੰ ਸਹੀ ਮਾਨਿਆਂ ਵਿੱਚ ਉਪਦੇਸ਼ ਸਮਝ ਰਹੇ ਹੋਣ, ਸੰਗਤ ਬਣ ਜਾਂਦੀ ਹੈ। ਮੈਂ ਇਸ ਤੋਂ ਵੀ ਅੱਗੇ ਦੀ ਗੱਲ ਕਰਾਂਗਾ। ਘਰ ਵਿੱਚ ਸਮਾਧੀ ਲਾ ਕੇ ਬੈਠਾ, ਪ੍ਰਭੂ ਬਾਰੇ ਸੋਚਦਾ, ਉਸ ਦਾ ਨਾਮ ਸਿਮਰਨ ਕਰਦਾ, ਮੈਂ ਮਹਿਸੂਸ ਕਰਦਾ ਹਾਂ ਕਿ ਮੈਂ ਪ੍ਰਭੂ ਦੀ ਸੰਗਤ ਮਾਣ ਰਿਹਾ ਹਾਂ। ਮੈਨੂੰ ਮਨ ਦੀ ਸ਼ਾਂਤੀ ਅਤੇ ਟਿਕਾਓ ਵਾਸਤੇ ਇਤਨਾ ਹੀ ਕਾਫੀ ਹੈ।

ਜਦੋਂ ਤੱਕ ਅਸੀਂ ਅਧਿਆਤਮਕ ਲੋਕਾਂ ਦੇ ਵਿਚਕਾਰ ਗੁਰਦੁਆਰੇ ਵਿੱਚ ਹਾਂ, ਅਸੀਂ ਰੱਬੀ ਗਿਆਨ ਦੀਆਂ ਸਿਖਰਾਂ ਛੂਹ ਲੈਂਦੇ ਹਾਂ। ਸਾਡੀਆਂ ਰੂਹਾਨੀ ਤਾਘਾਂ ਨੂੰ ਭਰਪੂਰ ਬਲ ਮਿਲਦਾ ਹੈ। ਜਦੋਂ ਅਸੀਂ ਬਾਹਰ ਆ ਕੇ ਆਪਣੇ ਨਿਤਾ-ਪ੍ਰਤੀ ਧੰਦਿਆਂ ਵਿੱਚ ਲੱਗ ਜਾਂਦੇ ਹਾਂ, ਘੱਟੋ ਘੱਟ ਕੁਝ ਸਮੇਂ ਤੱਕ ਅਸੀਂ ਇਸ ਰੂਹਾਨੀ ਭੰਡਾਰ ਦਾ ਪ੍ਰਗਟਾਵਾ ਦੂਜਿਆਂ ਨਾਲ ਆਪਣੇ ਵਿਵਹਾਰ ਵਿੱਚ ਕਰਦੇ ਰਹਿੰਦੇ ਹਾਂ। ਪਰ ਇਹ ਪ੍ਰਭਾਵ ਸਮਾਂ ਪਾ ਕੇ ਘੱਟਦਾ ਜਾਂਦਾ ਹੈ। ਅਸੀਂ ਆਪਣੇ ਕਾਮਿਆਂ ਨਾਲ ਝਗੜਨਾ ਸ਼ੁਰੂ ਕਰ ਦਿੰਦੇ ਹਾਂ ਜਦੋਂ ਉਹ ਸਾਡੀ ਸੰਤੁਸ਼ਟੀ ਅਨੁਸਾਰ ਕੰਮ ਨਹੀਂ ਕਰਦੇ। ਜੇਕਰ ਅਸੀਂ ਵਿਉਪਾਰੀ ਹਾਂ ਤਾਂ ਅਸੀਂ ਵਿਉਪਾਰ ਦੀਆਂ ਪੁਰਾਣੀਆਂ ਚਾਲਾਂ ਚਲਣੀਆਂ ਸ਼ੁਰੂ ਕਰ ਦਿੰਦੇ ਹਾਂ। ਘਰ ਵਿੱਚ ਅਸੀਂ ਆਪਣੇ ਬੱਚਿਆਂ ਨਾਲ ਗੁਸੇ ਹੋਣਾ ਸ਼ੁਰੂ ਕਰ ਦਿੰਦੇ ਹਾਂ ਜੇ ਕਰ ਉਹ ਆਪਣੇ ਇਮਿਤਹਾਨ ਵਿੱਚ ਅੱਛੇ ਨੰਬਰ ਲੈ ਕੇ ਪਾਸ ਨਹੀਂ ਹੁੰਦੇ। ਇਹੀ ਕਾਰਣ ਹੈ ਕਿ ਸਾਨੂੰ ਨਿਤਾ-ਪ੍ਰਤੀ ਹੀ ਰੂਹਾਨੀ ਸੇਵਾ ਦੀ ਖੁਰਾਕ ਮਿਲਣੀ ਚਾਹੀਦੀ ਹੈ। ਇਹ ਅਸੀਂ ਸੰਗਤ ਤੋਂ ਹਾਸਲ ਕਰਦੇ ਹਾਂ, ਪਰ ਬਾਹਰਲੇ ਦੇਸ਼ਾਂ ਵਿੱਚ ਇਹ ਸੰਗਤ ਹਫਤੇ ਵਿੱਚ ਸਿਰਫ ਇਕ ਵਾਰ ਹੀ ਕੀਤੀ ਜਾਂਦੀ ਹੈ।

ਆਪਣੇ ਘਰ ਵਿੱਚ ਅਸੀਂ ਆਪਣੇ ਗੁਰੂ ਜੋ ਸਾਨੂੰ ਪਿਆਰ ਕਰਦਾ ਹੈ ਤੇ ਹਮੇਸ਼ਾ ਸਾਡੇ ਨਾਲ ਹੈ, ਨਾਲ ਸੰਗਤ ਕਰ ਸਕਦੇ ਹਾਂ। ਜਦੋਂ ਅਸੀਂ ਇੱਕ ਬ੍ਰਹਮਗਿਆਨੀ ਦੀ ਸੰਗਤ ਵਿੱਚ ਹੁੰਦੇ ਹਾਂ ਤਾਂ ਅਸੀਂ ਮਨ ਤੇ ਵਿਚਾਰ ਦੀ

ਨਿਰਮਲਤਾ ਨੂੰ ਮਹਿਸੂਸ ਕਰ ਸਕਦੇ ਹਾਂ ਤੇ ਹੰਢਾ ਸਕਦੇ ਹਾਂ। ਤਦ ਇਹ ਸੋਚਣ ਵਾਲੀ ਗੱਲ ਹੈ ਕਿ ਕਿੰਨੀ ਕੁ ਸ਼ੁੱਧੀ ਤੇ ਅਧਿਆਤਮਿਕਤਾ ਸਾਨੂੰ ਮਹਿਸੂਸ ਹੋਵੇਗੀ, ਜੇਕਰ ਅਸੀਂ ਖੁਦ ਵਾਹਿਗੁਰੂ ਦੀ ਸੰਗਤ ਵਿੱਚ ਹੋਵਾਂਗੇ।

ਅਕਾਲ ਪੁਰਖ ਜਾਂ ਵਾਹਿਗੁਰੂ ਨੂੰ ਮਿਲਣ ਦੀ ਖਾਹਿਸ਼ ਹਰ ਇੱਕ ਮਨੁੱਖ ਦੇ ਮਨ ਵਿੱਚ ਹੁੰਦੀ ਹੈ। ਇਹ ਭੀ ਸਭ ਨੂੰ ਮਾਲੂਮ ਹੈ ਕਿ ਪ੍ਰਭੂ ਨੂੰ ਮਿਲਣ ਦਾ ਰਸਤਾ ਇੰਨਾ ਆਸਾਨ ਅਤੇ ਸਿੱਧਾ ਨਹੀਂ ਹੈ। ਇਸ ਦੇ ਰਾਹ ਵਿੱਚ ਕਿੰਨੀਆਂ ਹੀ ਔਕੜਾਂ ਹਨ। ਇਸ ਮੰਜਲ ਤੇ ਪਹੁੰਚਣ ਲਈ ਸਾਨੂੰ ਮਾਰਗ ਦਰਸ਼ਨ ਦੀ ਲੋੜ ਹੈ। ਇਹ ਮਾਰਗ ਦਰਸ਼ਨ ਸਾਨੂੰ ਸੰਗਤ ਉਪਲੱਭਧ ਕਰਵਾਂਦੀ ਹੈ। ਸੰਗਤ ਵਿੱਚ ਸ਼ਮੂਲੀਅਤ ਕਰਨਾ ਜਿੱਥੇ ਕਿ ਹਰ ਇੱਕ ਦਾ ਮਨ ਸੰਸਾਰਿਕ ਮੋਹ ਤੋਂ ਉਪਰ ਉਠ ਜਾਂਦਾ ਹੈ, ਸਾਨੂੰ ਇਲਾਹੀ ਤਰੰਗਾ ਮਹਿਸੂਸ ਹੁੰਦੀਆਂ ਹਨ ਜੋ ਕਿ ਸਾਡੇ ਲਈ ਰਾਹ ਦਸੇਰਾ ਬਣਦਾ ਹੈ। ਸੰਗਤ ਸਾਨੂੰ ਸਹੀ ਦਿਸ਼ਾ ਵਿੱਚ ਜਾਣ ਲਈ ਇੱਕ ਚੁੰਬਕੀ ਸੂਈ ਦੀ ਤਰ੍ਹਾਂ ਕੰਮ ਕਰਦੀ ਹੈ।

ਜਿਵੇਂ ਕੋਈ ਸੰਘਣੇ ਜੰਗਲ ਵਿੱਚ ਖੋਇਆ ਮਨੁੱਖ ਆਪਣਾ ਰਾਹ ਦੁਬਾਰਾ ਤਲਾਸ਼ ਕਰ ਲੈਂਦਾ ਹੈ, ਉਸੇ ਤਰ੍ਹਾਂ ਉਹ ਸਤਿਸੰਗਤ ਵਿੱਚ ਪ੍ਰਕਾਸ਼ਮਾਨ ਹੋਇਆ ਲੱਗੇਗਾ। ਪ੍ਰਭੂ ਦਾ ਰਾਹ ਦਸੇਰਾ ਬਣਨ ਲਈ ਸੰਗਤ ਅਧਿਆਤਮਕ ਮਨਾਂ ਵਾਲੇ ਲੋਕਾਂ ਦਾ ਸਮੂਹ ਹੋਵੇ ਜੋ ਕਿ ਇੱਕ ਗਿਆਨਵਾਨ (ਗਿਆਨੀ) ਪੁਰਸ਼ ਦੁਆਰਾ ਗਾਏ ਅਤੇ ਵਖਿਆਨ ਕੀਤੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਮੇਸ਼ਵਰੀ ਸੁਨੇਹੇ ਨੂੰ ਸੁਨਣ ਦੇ ਇੱਛਕ ਹੋਣ। ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ, ਬਿਨਾਂ ਚੰਗੇ ਭਾਗਾਂ ਤੋਂ ਸਤਿਸੰਗਤ ਪ੍ਰਾਪਤ ਨਹੀਂ ਹੁੰਦੀ। ਐਸੀ ਸੰਗਤ ਤੋਂ ਬਿਨ੍ਹਾਂ ਲੋਕਾਂ ਦੇ ਮਨ ਤੇ ਪਾਪ ਦੀ ਮੈਲ ਚੜ੍ਹੀ ਰਹਿੰਦੀ ਹੈ, ਜਿਸ ਨੂੰ ਧੋਣਾ ਬੜਾ ਔਖਾ ਹੈ, ਐਸੀ ਮੈਲ ਨੂੰ ਸਤਿਸੰਗਤਿ ਹੀ ਨਿਰਮਲ ਕਰ ਸਕਦੀ ਹੈ।

**ਵਡਭਾਗੀ ਹਰਿ ਸੰਗਤਿ ਪਾਵਹਿ ॥**
**ਭਾਗਹੀਨ ਭ੍ਰਮਿ ਚੋਟਾ ਖਾਵਹਿ ॥**
**ਬਿਨੁ ਭਾਗਾ ਸਤਸੰਗੁ ਨ ਲਭੈ ॥**
**ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥ ੩ ॥**

(ਅੰਗ 95)

ਇਹ ਬਹੁਤ ਹੀ ਮੰਦਭਾਗੀ ਗੱਲ ਹੈ ਕਿ ਅਜੋਕੇ ਸਮੇਂ ਸੰਗਤ ਦੇ ਮਤਲਬ ਬਦਲ ਗਏ ਹਨ। ਅਜਿਹਾ ਕੁੱਝ ਭਾਰਤ ਤੋਂ ਬਾਹਰਲੇ ਦੇਸ਼ਾਂ ਵਿੱਚ ਵਾਪਰ ਰਿਹਾ ਹੈ। ਸੰਗਤ ਲੋਕਾਂ ਦੀ ਭੀੜ ਹੈ ਜੋ ਮਾਤਰ ਲੰਗਰ ਛਕਣ ਲਈ ਗੁਰਦੁਆਰੇ ਆਉਂਦੀ ਹੈਂ। ਐਸੇ ਲੋਕ ਆਉਂਦੇ ਹਨ, ਪ੍ਰਸ਼ਾਦ (ਭੋਗ) ਲੈਂਦੇ ਹਨ ਤੇ ਲੰਗਰ ਛੱਕ ਕੇ ਚਲਦੇ ਬਣਦੇ ਹਨ। ਉਹ ਕੋਈ ਸੇਵਾ ਨਹੀਂ ਕਰਦੇ ਜਾਂ ਸ਼ਬਦ ਕੀਰਤਨ ਜਾਂ ਗੁਰੂ ਗ੍ਰੰਥ ਸਾਹਿਬ ਦਾ ਪਾਠ ਨਹੀਂ ਸੁਣਦੇ ਹਨ। ਐਸੀ ਲੋਕਾਂ ਦੀ ਭੀੜ ਸੰਗਤ ਨਹੀਂ ਗਿਣੀ ਜਾ ਸਕਦੀ ਅਤੇ ਨਾ ਹੀ ਉਹ ਸੇਵਾ ਤੋਂ ਕੋਈ ਲਾਭ ਉਠਾ ਪਾਉਂਦੇ ਹਨ। ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ:

**ਹਰਿ ਸਤਸੰਗਤਿ ਸਤ ਪੁਰਖੁ ਮਿਲਾਈਐ ॥**
**ਮਿਲਿ ਸਤਸੰਗਤਿ ਹਰਿ ਨਾਮੁ ਧਿਆਈਐ ॥**

ਬਾਹਰਲੇ ਦੇਸ਼ਾਂ ਵਿੱਚ ਅੱਜ ਕਲ੍ਹ ਕਈ ਭਾਂਤ ਦੇ ਸੁਆਦੀ ਲੰਗਰ ਬਣਾਉਣ 'ਤੇ ਜ਼ੋਰ ਦਿੱਤਾ ਜਾਂਦਾ ਹੈ। ਜਿਹੜੇ ਦਾਨੀ ਲੰਗਰ ਲਈ ਦਾਨ ਭੇਟਾ ਕਰਦੇ ਹਨ, ਮਹਿਸੂਸ ਕਰਦੇ ਹਨ ਕਿ ਉਨ੍ਹਾਂ ਵਾਲੇ ਲੰਗਰ ਵਿੱਚ ਦੂਜੇ ਹੋਰ ਲੰਗਰ ਨਾਲੋਂ ਜ਼ਿਆਦਾ ਭਾਂਤ ਦਾ ਲੰਗਰ ਹੋਵੇ। ਇਹ ਸ਼ਾਦੀ ਦੇ ਸਵਾਗਤ ਵਰਗਾ ਮਾਹੌਲ ਬਣ ਜਾਂਦਾ ਹੈ। ਲੋਕ ਇੱਕ ਦੂਜੇ ਨਾਲ ਮੁਕਾਬਲਾ ਕਰਦੇ ਹਨ, ਬਜਾਏ ਇਸ ਦੇ ਕਿ ਬੈਠਣ ਅਤੇ ਕੀਰਤਨ ਸੁਨਣ ਨੂੰ ਜਾਂ ਰੁਹਾਨੀ ਸੰਦੇਸ਼ ਨੂੰ ਮਹੱਤਤਾ ਦੇਣ, ਲੋਕ ਇਸ ਸੋਚ ਨੂੰ ਤਰਜੀਹ ਦਿੰਦੇ ਹਨ ਜਿਵੇਂ ਕਿ ਲੋਕਾਂ ਨੂੰ ਜ਼ਿਆਦਾ ਸੁਆਦੀ ਤੇ ਭਾਂਤ ਭਾਂਤ ਦਾ ਭੋਜਨ (ਲੰਗਰ) ਦੇਣਾ ਹੀ ਵਾਹਿਗੁਰੂ ਜੀ ਦੀ ਮਿਹਰ ਲਈ ਕਾਫੀ ਹੈ।

ਮੈਂ ਇਹ ਜ਼ਰੂਰ ਕਹਾਂਗਾ ਕਿ ਲੋਕਾਂ ਨੂੰ ਸੰਗਤ ਦੀ ਸੰਸਥਾ ਦਾ ਸਤਿਕਾਰ ਕਰਨਾ ਚਾਹੀਦਾ ਹੈ, ਅਤੇ ਸੰਗਤ ਵਿੱਚ ਬੈਠਣ ਦੇ ਯੋਗ ਬਣਾਉਣ ਵਾਲੀਆਂ ਖਾਮੀਆਂ ਪੂਰੀਆਂ ਕਰਨੀਆਂ ਚਾਹੀਦੀਆਂ ਹਨ।

**ਹਉ ਗੁਣ ਗੋਵਿੰਦ ਹਰਿ ਨਾਮੁ ਧਿਆਈ ॥**
**ਮਿਲਿ ਸੰਗਤਿ ਮਨਿ ਨਾਮੁ ਵਸਾਈ ॥** (ਅੰਗ ੯੫)

ਸੰਗਤ ਵਿੱਚ ਬੈਠਿਆਂ ਮਨੁੱਖ ਨੂੰ ਪ੍ਰਭੂ ਦੀ ਮਹਿਮਾਂ (ਉਸਤਤ) ਗਾਉਣੀ ਚਾਹੀਦੀ ਹੈ ਤਾਂ ਜੋ ਜੀਵਨ ਰੂਪੀ ਭਵਸਾਗਰ ਨੂੰ ਪਾਰ ਕਰ ਲਵੇ। ਪ੍ਰਭੂ ਦੀ ਸ਼ਰਨ ਵਿੱਚ ਪਹੁੰਚਣ ਦਾ ਇਹੋ ਹੀ ਉਪਾਅ (ਰਸਤਾ) ਹੈ।

## ਪੇਸ਼ ਹੈ ਐਲ.ਆਈ.ਸੀ. ਦੀ ਬੀਮਾ ਬੱਚਤ ਪਾਲਿਸੀ
## ਇੱਕ ਸਿੰਗਲ ਪ੍ਰੀਮੀਅਮ ਮਨੀ-ਬੈਕ ਪਾਲਿਸੀ




(T.No. 175) UIN : 215N232V01

## ELIGIBILITY CONDITIONS

| | | |
|---|---|---|
| Age at entry | : | 15 Years (completed) to 66 Years (nearest birthday) |
| Age at Maturity | : | Maximum 75 years (nbd) |
| Term | : | 9, 12 and 15 years |
| Minimum Sum Assured | : | Rs. 20,000/- |
| Maximum Sum Assured | : | No limit |

Sum Assured will be in multiples of Rs. 5, 000/- only.

| | | |
|---|---|---|
| Mode | : | Single Premium |

## BENEFITS

**Death Benefits :** Payment of an amount equal to Sum Assured on death of the Life Assured during the term of the policy.

**Survival Benefits :** Payable as given below in case of Life Assured surviving to the end of the specified durations :

**For policy term 9 years :** 15% of the sum assured at the end of each 3rd & 6th policy year

**For policy term 12 years :** 15% of the sum assured at the end of each 3rd, 6th & 9th policy year.

**For policy term 15 years :** 15% of the sum assured at the end of each 3rd, 6th, 9th & 12th policy year.

**Maturity Benefit :** Payment of Single Premium (excluding extra premium, if any) along with Loyalty Additions, if any, in case of Life Assured surviving to the end of the term.

## GUARANTEED SURRENDER VALUE

The Guaranteed Surrender Value shall be available after completion of at least one policy year. The Guaranteed Surrender Value is equal to 90% of the single premium paid excluding extra premium, if any and the amount of survival benefits paid earlier.




भारतीय जीवन बीमा निगम
LIFE INSURANCE CORPORATION OF INDIA
CHANDIGARH DIVISION

ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:-
ਪਰਮਜੀਤ ਮਹਿਤਪੁਰੀ 9316133498, 8437997189

Registration No. R.N.I CHAPUN/2010/33423 P.O. REGD. NO CHD/144/2011-13

## ਗਿਆਨੀ ਦਿੱਤ ਸਿੰਘ ਜੀ ਦੀ 112ਵੀਂ ਯਾਦ ਨੂੰ ਸਮਰਪਿਤ ਕੀਰਤਨ ਦਰਬਾਰ ਦੀਆਂ ਝਲਕੀਆਂ













IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036

Registration No. R.N.I CHAPUN/2010/33423 P.O. REGD. NO CHD/144/2011-13



ਸੰਪਾਦਕ ਖਾਲਸਾ ਅਖ਼ਬਾਰ ਲਾਹੌਰ
ਗਿਆਨੀ ਦਿੱਤ ਸਿੰਘ ਜੀ

# ਗਿਆਨੀ ਦਿੱਤ ਸਿੰਘ ਤੇ ਸਿੱਖ ਮਸਲੇ

**(1895 ਤੋਂ 1901 ਤੱਕ ਦੇ ਸੰਪਾਦਕੀ ਲੇਖ)**

ਉਪਰੋਕਤ ਪੁਸਤਕ **ਡਾ. ਇੰਦਰਜੀਤ ਸਿੰਘ ਗੋਗੋਆਣੀ** ਪ੍ਰੋਫੈਸਰ, ਖਾਲਸਾ ਕਾਲਜ ਅੰਮ੍ਰਿਤਸਰ ਨੇ ਬੇਹੱਦ ਮਿਹਨਤ ਤੇ ਸ਼ਿਦਤ ਨਾਲ ਸੰਪਾਦਿਤ ਕੀਤੀ ਹੈ। ਪੰਜਾਬੀ ਸਾਹਿਤ ਦਾ ਇਹ ਦੁਰਲੱਭ ਖ਼ਜ਼ਾਨਾ ਹੈ ਜੋ ਡਾ. ਸਾਹਿਬ ਨੇ ਪਾਠਕਾਂ ਨੂੰ ਭੇਂਟ ਕੀਤਾ ਹੈ।

ਗਿਆਨੀ ਦਿੱਤ ਸਿੰਘ ਜੀ ਉੱਤੇ ਪੀ.ਐਚ.ਡੀ. ਕਰਕੇ ਇਨ੍ਹਾਂ ਨੇ ਸਮਝੋ ਗਿਆਨੀ ਜੀ ਦੀ ਸੋਚ ਨੂੰ ਮੁੜ ਸੁਰਜੀਤ ਕਰ ਦਿੱਤਾ ਹੈ। ਉਪਰੋਕਤ ਪੁਸਤਕ ਤੋਂ ਪਹਿਲਾਂ **'ਗਿਆਨੀ ਦਿੱਤ ਸਿੰਘ ਜੀਵਨ ਰਚਨਾ ਤੇ ਸਿੱਖ ਪੰਥ ਨੂੰ ਦੇਣ'** ਡਾਕਟਰ ਗੋਗੋਆਣੀ ਦੀ ਖੋਜ ਭਰਪੂਰ ਪੁਸਤਕ ਹੈ। ਉਹ ਲਗਾਤਾਰ ਗਿਆਨੀ ਦਿੱਤ ਸਿੰਘ ਨਾਲ ਹਰ ਪਹਿਲੂ ਤੋਂ ਜੁੜੇ ਆ ਰਹੇ ਹਨ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਉਨ੍ਹਾਂ ਦਾ ਸਦਾ ਰਿਣੀ ਰਹੇਗਾ।

**ਇਸ ਪੁਸਤਕ ਨੂੰ ਜ਼ਰੂਰ ਪੜ੍ਹੋ। ਵੇਰਵਾ ਇਸ ਪ੍ਰਕਾਰ ਹੈ:**

**ਪ੍ਰਕਾਸ਼ਕ:** ਭਾਈ ਜੀਵਨ ਸਿੰਘ ਚਤਰ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ
ਫੋਨ ਨੰ: 0183-2542346, 2547974, 5011003
ਗਿਆਨੀ ਦਿੱਤ ਸਿੰਘ ਤੇ ਸਿੱਖ ਮਸਲੇ
(ਖਾਲਸਾ ਅਖ਼ਬਾਰ ਲਾਹੌਰ ਦੇ 159 ਸੰਪਾਦਕੀ ਲੇਖ)
ਕੁੱਲ ਸਫੇ: 362, ਮੁੱਲ : 300 ਰੁਪਏ

**ਪ੍ਰਕਾਸ਼ਕ ਤੋਂ ਅੱਜ ਹੀ ਮੰਗਵਾਓ।**

**ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ**



ਡਾ. ਇੰਦਰਜੀਤ ਸਿੰਘ ਗੋਗੋਆਣੀ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036